ਜੀਵਨ ਕਥਾ ਅਤੇ ਸ਼ਹਾਦਤ

# ਗੁਰੂ ਤੇਗ਼ ਬਹਾਦਰ ਜੀ





ਭਾਈ ਪਿੰਦਰਪਾਲ ਸਿੰਘ ਜੀ

'ਕਥਾਵਾਚਕ'



੧ੴ ਸਤਿਗੁਰ ਪ੍ਰਸਾਦਿ ॥



# ਜੀਵਨ ਕਥਾ ਅਤੇ ਸ਼ਹਾਦਤ

# ਗੁਰੂ ਤੇਗ਼ ਬਹਾਦਰ ਜੀ


ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੁਆਰਾ ਵੀਚਾਰ

ਸੰਪਾਦਕ-

ਭਾਈ ਪਰਮਜੀਤ ਸਿੰਘ ਖਾਲਸਾ

ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)



ਪ੍ਰਕਾਸ਼ਕ :-



ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

# ਸਮਰਪਣ

ਜੋਤੀ-ਜੋਤਿ ਦਿਵਸ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ।

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸ ਸਦਾ ਅਲੇਪਾ ਤੋਹੀ ਸੰਗਿ ਸਮਾਈ॥੧॥*

*—ਸੰਪਾਦਕ*

☞ *ਗਿਆਨੀ ਜੀ ਦੀਆਂ ਛਪੀਆਂ ਹੋਰ ਪੁਸਤਕਾਂ :-*

1. ਦਰਸ਼ਨਾ ਦੀ ਜੁਗਤਿ
2. ਗੁਰਮੁਖਾ ਕੇ ਮੁਖ ਉਜਲੇ
3. ਮਾਣਸੁ ਜਨਮੁ ਅਮੋਲੁ ਹੈ
4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
5. ਮਾਇਆ ਮੋਹੁ ਦੁਖੁ ਸਾਗਰੁ ਹੈ
6. ਸਤਿਗੁਰ ਕੀ ਸੇਵਾ ਊਤਮ ਹੈ
7. ਮਹਿਮਾ ਸਾਧੂ ਸੰਗ ਕੀ
8. ਗੁਰੁ ਪਰਮੇਸੁਰੁ ਪੂਜੀਐ
9. ਕੋਈ ਆਣਿ ਮਿਲਾਵੈ
10. ਬਿਨੁ ਸਬਦੈ ਮੁਕਤਿ ਨ ਹੋਈ
11. ਹਰਿ ਮੰਦਰੁ ਹਰਿ ਸਾਜਿਆ
12. ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ
13. ਜਿਥੇ ਬਾਬਾ ਪੈਰੁ ਧਰਿ
14. ਜਿਨ ਕਉ ਮਸਤਕਿ ਲਿਖਿਆ
15. ਨਦਰਿ ਕਰੇ ਸਚੁ ਪਾਈਐ
16. ਦੇਹੁ ਸਜਣ ਅਸੀਸੜੀਆ (ਕੀਰਤਨ ਸੋਹਿਲਾ)
17. ਗੁਨ ਗੋਬਿੰਦ ਗਾਇਓ ਨਹੀ

# ਤਤਕਰਾ





# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੁਆਰਾ ਵੀਚਾਰ ਕੀਤਾ ਹੈ। ਉਨ੍ਹਾਂ ਦੀ ਪੁਸਤਕ ਦਾ ਨਾਮ ਹੈ *'ਜੀਵਨ ਕਥਾ ਅਤੇ ਸ਼ਹਾਦਤ ਗੁਰੂ ਤੇਗ਼ ਬਹਾਦਰ ਜੀ'* ਵਿਦਵਾਨ ਲੇਖਕ ਨੇ ਇਹ ਸਮਝਾਇਆ ਹੈ ਕਿ ਅਕਾਲ ਪੁਰਖ ਵਾਹਿਗੁਰੂ ਜੀ ਦੀ ਕ੍ਰਿਪਾ ਸਦਕਾ ਕਹਿੰਦੇ ਹਨ ਕਿ ਜਦੋਂ ਸਤਿਗੁਰੂ ਗੁਰੂ ਤੇਗ਼ ਬਹਾਦਰ ਜੀ ਨੂੰ, ਸਾਹਿਬ ਨੇ ਆਪਣੀ ਗੋਦ ਵਿਚ ਲਿਆ ਤਾਂ ਉਸ ਵੇਲੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਪੁੱਤਰ ਦੇ ਤਨ ਨੂੰ ਦੇਖ ਕੇ, ਸਰੀਰ ਨੂੰ ਦੇਖ ਕੇ, ਆਪਣਾ ਥੋੜਾ ਜਿਹਾ ਸੀਸ ਝੁਕਾ ਦਿੱਤਾ ਸੀ। ਗੁਰੂ ਤੇਗ਼ ਬਹਾਦਰ ਜੀ ਧਰਮ ਦੀ ਆਜ਼ਾਦੀ ਦੀ ਖ਼ਾਤਰ ਜ਼ਾਲਮ ਵੱਲੋਂ ਮਜ਼ਲੂਮ ਉੱਪਰ ਹੁੰਦੇ ਹੋਏ ਧੱਕੇ ਦੇ ਵਿਰੁੱਧ ਇਕ ਜਾਬਰ ਬਾਦਸ਼ਾਹ ਨਾਲ ਟੱਕਰ ਲੈਣ ਲਈ ਚੱਲੇ ਹਨ। ਸ਼ਹਾਦਤ ਦਾ ਜਾਮ ਆਪ ਪੀਤਾ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਤਿਲਕ ਤੇ ਜੰਞੂ ਦੀ ਖ਼ਾਤਰ ਹੋਈ। ਅਸੀਂ ਗੁਰੂ ਕਲਗੀਧਰ ਜੀ ਦੇ ਬਚਨ ਪੜ੍ਹਦੇ ਹਾਂ, ਪਰ ਇਹ ਗੱਲ ਕਦੀ ਨਾ ਭੁੱਲਿਓ ਕਿ ਗੁਰੂ ਤੇਗ਼ ਬਹਾਦਰ ਜੀ ਦੇ ਨਾਮ ਨਾਲ ਤਿੰਨ ਸ਼ਬਦ ਜੋੜੇ ਜਾਂਦੇ ਹਨ। ਇਕ ਸ਼ਬਦ ਹੈ ਹਿੰਦ ਦੀ ਚਾਦਰ, ਦੂਜਾ ਸ਼ਬਦ ਹੈ ਧਰਮ ਦੀ ਚਾਦਰ ਤੇ ਤੀਜਾ ਸ਼ਬਦ ਹੈ ਸ੍ਰਿਸ਼ਟੀ ਦੀ ਚਾਦਰ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤ੍ਰੁਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

# ਜੀਵਨ ਕਥਾ ਅਤੇ ਸ਼ਹਾਦਤ
# ਗੁਰੂ ਤੇਗ਼ ਬਹਾਦਰ ਜੀ

ਸਨਮਾਨ ਯੋਗ ਗੁਰੂ ਰੂਪ ਸਾਧ ਸੰਗਤ ਜੀ ! ਆਉ ਸਤਿਗੁਰੂ ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਦਾਤਾ ਜੀ, ਉਹਨਾਂ ਦੇ ਪਵਿੱਤਰ ਜੀਵਨ ਤੇ ਗੁਰਬਾਣੀ ਸ਼ਬਦ ਦੀ ਵਿਚਾਰ ਆਪ ਜੀ ਦੇ ਨਾਲ ਸਾਂਝੀ ਕੀਤੀ ਜਾ ਸਕੇ। ਧੰਨ ਗੁਰੂ ਤੇਗ਼ ਬਹਾਦਰ ਜੀ ! ਆਪ ਵਿਚ ਵਰਤੋ। ਆਪ ਹੀ ਅੰਦਰ ਦਾ ਟਿਕਾਅ ਬਖ਼ਸ਼ ਕੇ, ਅੰਮ੍ਰਿਤ ਬਚਨ ਤੇ ਇਤਿਹਾਸ ਦੀ ਵਿਚਾਰ ਕਰ ਲਉ। ਗੁਰੂ ਬਖ਼ਸ਼ੀ ਫ਼ਤਿਹ ਪ੍ਰਵਾਨ ਕਰੋ ਜੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਜੀ ਦੇ ਸਬੰਧ ਵਿਚ, ਸਭ ਤੋਂ ਪਹਿਲਾਂ ਇਤਿਹਾਸ ਨੂੰ ਪੜ੍ਹਦਿਆਂ ਸਾਨੂੰ ਇਹ ਦੇਖਣਾ ਪਵੇਗਾ ਕਿ ਉਹ ਕਿਹੜੀ ਪਾਵਨ ਧਰਤੀ ਹੈ, ਜਿਸ ਦੇ ਉਪਰ ਸਤਿਗੁਰੂ ਜੀ ਦਾ ਅਵਤਾਰ ਹੋਇਆ। ਕੌਣ ਮਾਤਾ ਪਿਤਾ ਹਨ, ਜਿਨ੍ਹਾਂ ਦੇ ਘਰ ਸਮਰੱਥ ਸਤਿਗੁਰੂ ਜੀ ਆਏ ਤੇ ਫਿਰ ਉਹ ਕਿਹੜੇ ਕਿਹੜੇ ਸਿੱਖ ਹਨ, ਕਿਹੜੇ ਕਿਹੜੇ ਜੀਵ ਹਨ, ਜਿੰਨ੍ਹਾਂ ਨੇ ਸਮਰੱਥ ਗੁਰੂ ਦੇ ਦਰਸ਼ਨ ਕੀਤੇ, ਤੇ ਉਹਨਾਂ ਨੂੰ ਅੰਦਰ ਟਿਕਾਅ ਮਿਲਿਆ। ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸਤਿਗੁਰੂ ਜੀ ਨੇ ਫੁਰਮਾਇਆ ਹੈ-

*ਸਾ ਧਰਤੀ ਭਈ ਹਰੀਆਵਲੀ*

(ਅੰਗ ੩੧੦)

ਧਰਤੀ ਹਰੀਆਵਲੀ ਦਾ ਅਰਥ ਹੈ ਭਾਗਾਂ ਵਾਲੀ ਹੋ ਗਈ। ਉਥੇ ਰੂਹਾਨੀਅਤ ਦੀਆਂ ਤਰੰਗਾਂ ਉੱਠ ਖਲੋਤੀਆਂ।

*ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥*
*ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥*

ਫਿਰ ਬਚਨ ਕਰਦੇ ਹਨ-

*ਧਨੁ ਧੰਨੁ ਪਿਤਾ ਧਨੁ ਧੰਨੁ ਕੁਲ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ ॥*
*ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥*

(ਅੰਗ ੩੧੦)

ਉਹ ਧਰਤੀ ਕਿਹੜੀ ਹੈ ਜਿਥੇ ਗੁਰੂ ਤੇਗ਼ ਬਹਾਦਰ ਸਾਹਿਬ ਆਏ। ਉਹ ਮਾਤਾ ਪਿਤਾ ਕੌਣ ਹਨ, ਜਿਨ੍ਹਾਂ ਦੇ ਗ੍ਰਹਿ ਵਿਖੇ ਭਾਗ ਲਗਾਇਆ। ਸਭ ਤੋਂ ਪਹਿਲਾਂ ਅਰੰਭ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਹ ਧਰਤੀ ਹੈ ਜਿਸਨੂੰ ਆਪਾਂ ਗੁਰੂ ਕੀ ਨਗਰੀ ਕਹਿੰਦੇ ਹਾਂ, ਜਿਸ ਨੂੰ ਅੱਜ ਸ੍ਰੀ ਅੰਮ੍ਰਿਤਸਰ ਸਾਹਿਬ ਕਹਿੰਦੇ ਹਾਂ ਤੇ ਧੰਨ ਗੁਰੂ ਰਾਮਦਾਸ ਜੀ ਦਾ ਪਾਵਨ ਅਸਥਾਨ ਉਥੇ ਹੈ, ਉਸ ਧਰਤੀ ਦੇ ਸਬੰਧ ਵਿਚ ਤਾਂ ਗੁਰੂ ਅਰਜਨ ਸਾਹਿਬ ਪਹਿਲਾਂ ਹੀ ਆਪਣੀ ਰਸਨਾ ਤੋਂ ਇਹ ਬਚਨ ਕਰਕੇ ਗਏ ਹਨ-

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥*
*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥*

(ਅੰਗ ੧੩੬੨)

ਇਹ ਧਰਤੀ ਜਿਸ ਨੂੰ ਪਹਿਲਾਂ ਗੁਰੂ ਕਾ ਚੱਕ ਕਿਹਾ ਗਿਆ। ਸਮੇਂ ਦੇ ਨਾਲ ਇਸਨੂੰ ਚੱਕ ਗੁਰੂ ਕਾ ਵੀ ਕਿਹਾ ਗਿਆ। ਫਿਰ ਇਸ ਧਰਤੀ ਨੂੰ ਸੁਧਾਸਰ ਕਹਿਣ ਲੱਗੇ, ਪਰ ਅੱਜ ਇਸ ਧਰਤੀ ਦਾ ਨਾਮ ਅੰਮ੍ਰਿਤਸਰ ਲੈਂਦੇ ਹਾਂ। ਅੰਮ੍ਰਿਤਸਰ ਸਾਹਿਬ ਜੀ ਦੀ ਇਸ ਨਗਰੀ ਦੇ ਵਿਚ, ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗ੍ਰਹਿ ਵਿਖੇ, ਮਾਤਾ ਨਾਨਕੀ ਜੀ ਦੀ ਕੁੱਖੋਂ ਅਪ੍ਰੈਲ ਸੰਨ 1621 ਨੂੰ ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਜੀ ਦਾ ਅੰਮ੍ਰਿਤ ਵੇਲੇ ਆਗਮਨ ਹੋਇਆ ਹੈ। ਕਿਉਂਕਿ ਜਿਥੇ ਅਸੀਂ ਬਾਣੀ ਦੀ ਗੱਲ ਕਰਨੀ ਹੈ, ਉਥੇ ਸਾਨੂੰ ਆਪਣੇ ਗੁਰੂ ਦੇ ਇਤਿਹਾਸ, ਗੁਰੂ ਬਾਬਿਆਂ ਦੀਆਂ ਸਾਖੀਆਂ ਤੋਂ ਜਾਣੂੰ ਹੋਣਾ ਅਤਿ ਜ਼ਰੂਰੀ ਹੈ। ਅਪ੍ਰੈਲ 1621 ਨੂੰ ਅੰਮ੍ਰਿਤ ਵੇਲੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ, ਹਰਿਮੰਦਰ ਸਾਹਿਬ ਆਸਾ ਦੀ ਵਾਰ ਦਾ ਕੀਰਤਨ ਸਰਵਨ ਕਰ ਰਹੇ ਸਨ। ਉਸ ਵੇਲੇ ਘਰੋਂ ਇਕ ਸੇਵਾਦਾਰ ਗਿਆ ਤੇ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਜਾ ਕੇ ਬੇਨਤੀ ਕੀਤੀ, ਸੱਚੇ ਪਾਤਿਸ਼ਾਹ ! ਆਪ ਜੀ ਦੇ ਗ੍ਰਹਿ ਵਿਖੇ, ਪੰਜਵੇਂ ਸਪੁੱਤਰ ਨੇ ਅੱਜ ਜਨਮ ਲਿਆ ਹੈ। ਗੁਰੂ ਤੇਗ਼ ਬਹਾਦਰ ਜੀ ਤੋਂ ਪਹਿਲਾਂ, ਗੁਰੂ ਹਰਿਗੋਬਿੰਦ ਸਾਹਿਬ ਦੇ ਗ੍ਰਹਿ ਵਿਖੇ ਚਾਰ ਸਪੁੱਤਰ ਤੇ ਇਕ ਸਪੁੱਤਰੀ ਹੈ। ਸਭ ਤੋਂ ਵੱਡੇ ਸਪੁੱਤਰ ਹਨ ਬਾਬਾ ਗੁਰਦਿੱਤਾ ਜੀ, ਉਸ ਤੋਂ ਅੱਗੇ ਬਾਬਾ ਅਟੱਲ ਰਾਏ ਜੀ, ਬਾਬਾ ਅਣੀ ਰਾਏ ਜੀ, ਬਾਬਾ ਸੂਰਜ ਮੱਲ ਜੀ, ਤੇ ਇਕ ਸਪੁੱਤਰੀ ਹੈ ਬੀਬੀ ਵੀਰੋ। ਜਦੋਂ ਪੰਜਵੇਂ ਸਪੁੱਤਰ ਗੁਰੂ ਤੇਗ਼ ਬਹਾਦਰ ਜੀ ਦੀ ਆਮਦ ਬਾਰੇ ਸੇਵਾਦਾਰ ਨੇ ਬੇਨਤੀ ਕੀਤੀ ਤਾਂ ਸਾਹਿਬ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ, ਸੰਪੂਰਨ ਆਸਾ ਦੀ ਵਾਰ ਦਾ ਕੀਰਤਨ ਸਰਵਨ

ਕੀਤਾ। ਹਰਿਮੰਦਰ ਸਾਹਿਬ ਦੇ ਅੰਦਰ ਅਰਦਾਸ ਹੋਈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਮਹੱਲਾਂ ਨੂੰ ਗਏ। ਜਿਥੇ ਗੁਰੂ ਤੇਗ਼ ਬਹਾਦਰ ਜੀ ਦੀ ਆਮਦ ਹੋਈ, ਉਸ ਨੂੰ ਅੱਜ ਅਸੀਂ ਕਹਿੰਦੇ ਹਾਂ ਗੁਰੂ ਕਾ ਮਹਿਲ। ਗੁਰੂ ਸਾਹਿਬ ਇਕੱਲੇ ਨਹੀਂ, ਨਾਲ ਸਤਿਕਾਰ ਯੋਗ ਬਾਬਾ ਬੁੱਢਾ ਸਾਹਿਬ, ਭਾਈ ਗੁਰਦਾਸ ਜੀ ਅਤੇ ਭਾਈ ਬਿਧੀ ਚੰਦ ਜੀ ਵੀ ਗਏ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਜੀ ਨੂੰ ਜਨਮ ਤੋਂ ਕੁਝ ਸਮਾਂ ਬਾਅਦ ਹੀ ਆਪਣੀ ਗੋਦ ਵਿਚ ਲਿਆ, ਤੇ ਇਥੇ ਇਤਿਹਾਸਕਾਰਾਂ ਨੇ ਇਕ ਬਹੁਤ ਸੋਹਣੀ ਗੱਲ ਕਹੀ ਹੈ। ਕਹਿੰਦੇ ਹਨ ਕਿ ਜਦੋਂ ਸਤਿਗੁਰੂ ਗੁਰੂ ਤੇਗ਼ ਬਹਾਦਰ ਜੀ ਨੂੰ, ਸਾਹਿਬ ਨੇ ਆਪਣੀ ਗੋਦ ਵਿਚ ਲਿਆ ਤਾਂ ਉਸ ਵੇਲੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਪੁੱਤਰ ਦੇ ਤਨ ਨੂੰ ਦੇਖ ਕੇ, ਸਰੀਰ ਨੂੰ ਦੇਖ ਕੇ, ਆਪਣਾ ਥੋੜ੍ਹਾ ਜਿਹਾ ਸੀਸ ਝੁਕਾ ਦਿੱਤਾ ਸੀ। ਇਤਿਹਾਸ ਦੇ ਬਚਨ ਹਨ ਕਿ ਸੀਸ ਝੁਕਾਇਆ ਅਤੇ ਭਾਈ ਬਿਧੀ ਚੰਦ ਜੀ ਨੇ ਉਥੇ ਨਾਲ ਹੀ ਪ੍ਰਸ਼ਨ ਕਰ ਦਿੱਤਾ ਕਿ ਸੱਚੇ ਪਾਤਿਸ਼ਾਹ ! ਆਪ ਜੀ ਦੇ ਘਰ ਪਹਿਲੇ ਚਾਰ ਪੁੱਤਰ ਹਨ, ਪਰ ਇਹ ਜਿਹੜਾ ਸਭ ਤੋਂ ਛੋਟਾ ਆਇਆ ਹੈ ਇਸ ਦੇ ਆਮਦ ਦੀ ਖ਼ੁਸ਼ੀ ਵਿਚ ਇਕ ਤਾਂ ਆਪਣੀ ਗੋਦ ਵਿਚ ਤੁਸੀਂ ਲਿਆ ਹੈ ਅਤੇ ਦੂਸਰਾ ਤੁਸੀਂ ਇਸ ਦੇ ਚਰਨਾਂ ਨੂੰ ਜਾਂ ਇਸਦੇ ਪਵਿੱਤਰ ਸਰੀਰ ਨੂੰ ਦੇਖ ਕੇ, ਆਪ ਨੇ ਸੀਸ ਕਿਉਂ ਥੋੜ੍ਹਾ ਜਿਹਾ ਝੁਕਾ ਦਿੱਤਾ ?

ਹੁਣ ਇਥੇ ਇਕ ਗੱਲ ਚੇਤੇ ਰਖਿਓ। ਅਸੀਂ ਇਸ ਨੂੰ ਤਾਰਿਕ ਬਿਰਤੀ ਨਾਲ ਨਹੀਂ ਲੈਣਾ ਕਿ ਗੁਰੂ ਹਰਿਗੋਬਿੰਦ ਸਾਹਿਬ ਪਿਤਾ ਹਨ ਤੇ ਗੁਰੂ ਤੇਗ਼ ਬਹਾਦਰ ਸਾਹਿਬ ਪੁੱਤਰ ਹਨ। ਦੇਖੋ ਗੁਰੂ ਤੇਗ਼ ਬਹਾਦਰ ਜੀ ਨੂੰ ਬਹੁਤ ਪਿਆਰ ਦਿੱਤਾ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਤੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਜਦੋਂ ਵੀ ਗੁਰੂ ਸਾਹਿਬ ਬੁਲਾਉਂਦੇ ਸਨ ਤਾਂ ਕਦੀ ਇਕੱਲਾ ਗੁਰਦਿੱਤਾ ਸ਼ਬਦ ਨਹੀਂ ਸੀ ਵਰਤਦੇ, ਸ਼ਬਦ ਵਰਤਦੇ ਸਨ ਬਾਬਾ ਗੁਰਦਿੱਤਾ ਜੀ। ਬਾਬਾ ਸ਼ਬਦ ਕਿਉਂ ਵਰਤਿਆ ਜਾਂਦਾ ਹੈ ? ਕੀ ਬਾਬਾ ਅਟੱਲ ਨਹੀਂ ? ਬਾਬਾ ਗੁਰਦਿੱਤਾ ਜੀ ਨੂੰ ਇੰਨੇ ਪਿਆਰੇ ਸ਼ਬਦ, ਇਸਦਾ ਕੋਈ ਕਾਰਣ ਸੀ। ਜਦੋਂ ਪੁੱਛਿਆ ਮਹਾਰਾਜ ! ਇਸ ਸਪੁੱਤਰ ਲਈ ਬਾਬਾ ਸ਼ਬਦ ਕਿਉਂ ? ਕਿਉਂਕਿ ਬਾਬਾ ਗੁਰਦਿੱਤਾ ਜੀ ਉਹ ਮਹਾਨ ਹਸਤੀ ਹਨ, ਜਿਨ੍ਹਾਂ ਦੇ ਘਰ ਵਿਖੇ ਇਸ ਗੁਰੂ ਨਾਨਕ ਜੀ ਦੀ ਜੋਤ ਦੇ ਸੱਤਵੇਂ ਮਾਲਕ, ਧੰਨ ਗੁਰੂ ਹਰਿ ਰਾਏ ਸਾਹਿਬ ਨੇ ਆਪਣਾ ਅਵਤਾਰ ਲੈਣਾ ਹੈ। ਜਿਸ ਦੇ ਘਰ ਵਿਚ ਗੁਰੂ ਨੇ ਆਉਣਾ ਹੈ, ਉਹਦੇ ਪਿਤਾ ਦਾ ਅਦਬ ਸੀ। ਭਾਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ ਹਨ ਬਾਬਾ ਗੁਰਦਿੱਤਾ ਜੀ, ਪਰ ਨਾਲ ਸ਼ਬਦ ਵਰਤਦੇ ਸਨ ਬਾਬਾ ਗੁਰਦਿੱਤਾ ਜੀ। ਧੰਨ ਗੁਰੂ ਤੇਗ਼ ਬਹਾਦਰ ਜੀ ਨੂੰ ਜਦੋਂ ਇਹ ਸਤਿਕਾਰ ਦਿੱਤਾ ਗਿਆ, ਤਾਂ ਭਾਈ ਬਿਧੀ ਚੰਦ ਨੇ ਪੁੱਛ ਲਿਆ ਕਿ ਇਸ ਸਪੁੱਤਰ ਲਈ ਏਨੀ ਇੱਜ਼ਤ, ਏਨਾ ਸਤਿਕਾਰ ਕਿਉਂ ? ਤਾਂ ਗੁਰੂ ਸਾਹਿਬ ਜੀ ਨੇ ਦੋ ਸ਼ਬਦ ਕਹੇ ਸਨ, ਗੁਰੂ ਤੇਗ਼ ਬਹਾਦਰ ਜੀ ਲਈ। ਕਹਿਣ ਲੱਗੇ ਭਾਈ ਬਿਧੀ ਚੰਦ, ਇਹ ਮੇਰਾ ਪੁੱਤਰ ਗ਼ਰੀਬਾਂ ਲਈ ਰਕਸ਼ਕ ਹੋਵੇਗਾ। ਇਹ ਮੇਰਾ ਪੁੱਤਰ ਸੰਸਾਰ ਵਿਚ ਲੋਕਾਂ ਦੀ ਪੱਤ ਢੱਕੇਗਾ ਤੇ ਨਾਲ ਇਹ ਬਚਨ ਕੀਤਾ ਸੀ ਕਿ ਜਦੋਂ ਵੀ ਕਿਸੇ 'ਤੇ ਅਤਿ ਦੀ ਮੁਸੀਬਤ ਪਏਗੀ

ਤਾਂ ਇਹ ਮੇਰਾ ਪੁੱਤਰ ਮੁਸੀਬਤਾਂ ਵਿਚ ਫਸਿਆਂ ਹੋਇਆਂ ਦੇ ਮੁਸੀਬਤਾਂ ਦੇ ਬੰਧਨ ਕੱਟ ਦੇਵੇਗਾ, ਇਸ ਲਈ ਇਸਦਾ ਅਦਬ ਕੀਤਾ ਹੈ।

ਕੁਝ ਸੱਜਣ ਕਹਿੰਦੇ ਹਨ ਕਿ ਬਚਪਨ ਵਿਚ ਨਾਂ ਰੱਖਿਆ ਸੀ ਤਿਆਗ ਮੱਲ, ਪਰ ਜਦੋਂ ਕਰਤਾਰਪੁਰ ਦੀ ਧਰਤੀ 'ਤੇ ਤੇਗ਼ ਚਲਾਈ ਤੇ ਮੈਦਾਨੇ ਜੰਗ ਵਿਚ ਜੂਝੇ, ਤਾਂ ਤਿਆਗ ਮੱਲ ਤੋਂ ਤੇਗ਼ ਬਹਾਦਰ ਜੀ ਨਾਮ ਰੱਖ ਦਿੱਤਾ ਪਰ ਹਕੀਕਤ ਹੈ ਕਿ ਧੰਨ ਗੁਰੂ ਤੇਗ਼ ਬਹਾਦਰ ਜੀ ਦਾ ਨਾਮ ਧੰਨ ਗੁਰੂ ਹਰਿਗੋਬਿੰਦ ਸਾਹਿਬ ਕ੍ਰਿਪਾਲੂ ਜੀ ਨੇ ਜਨਮ ਤੋਂ ਬਾਅਦ ਅੰਮ੍ਰਿਤਸਰ ਦੀ ਧਰਤੀ ਦੇ ਉੱਪਰ ਹੀ, ਤੇਗ਼ ਬਹਾਦਰ ਰੱਖ ਦਿੱਤਾ ਸੀ। ਭਾਈ ਗੁਰਦਾਸ ਜੀ ਨੇ ਦਰਸ਼ਨ ਕੀਤੇ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਸੀਸਾਂ ਦਿੱਤੀਆਂ। ਉਸ ਸਮੇਂ ਬਾਬਾ ਬੁੱਢਾ ਸਾਹਿਬ ਜੀ ਦੀ ਉਮਰ 115 ਸਾਲ ਦੀ ਹੋ ਚੁੱਕੀ ਸੀ। ਬਾਬਾ ਬੁੱਢਾ ਸਾਹਿਬ ਜੀ ਨੇ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ, ਬਾਲ ਉਮਰ ਵਿਚ ਦੇਖਿਆ ਤੇ ਇਹ ਸ਼ਬਦ ਕਹੇ - ਹੇ ਬਾਲਕ ! ਮੈਨੂੰ ਪ੍ਰਮਾਤਮਾ ਨੇ ਸ਼ਾਇਦ ਇਸੇ ਕਰਕੇ ਦੀਰਘ ਆਯੂ ਦਿੱਤੀ ਹੈ ਕਿ ਤੇਰੇ ਵਰਗੇ ਤਿਆਗੀ, ਤੇਰੇ ਵਰਗੇ ਜੱਪੀ, ਤੇਰੇ ਵਰਗੇ ਤੱਪੀ, ਤੇਰੇ ਵਰਗੇ ਬੰਦਗੀ ਦੇ ਖ਼ਜ਼ਾਨੇ ਦੇ ਮਾਲਕ ਦੇ ਦਰਸ਼ਨ ਕਰ ਸਕਾਂ। ਮੈਂ ਹੈਰਾਨ ਹੋਇਆ ਜਦੋਂ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੀ ਪੜ੍ਹਾਈ ਬਾਬਾ ਬੁੱਢਾ ਸਾਹਿਬ ਤੋਂ ਕੀਤੀ ਸੀ ਤੇ ਜਿਸ ਦਿਨ ਗੁਰੂ ਤੇਗ਼ ਬਹਾਦਰ ਜੀ ਦੀ ਤਾਲੀਮ ਦੀ ਗੱਲ ਚੱਲੀ, ਤਾਂ ਉਸ ਦਿਨ ਵੀ ਬਾਬਾ ਬੁੱਢਾ ਸਾਹਿਬ ਜੀ ਨੂੰ ਹੀ ਨਿਯੁਕਤ ਕੀਤਾ ਗਿਆ। ਗੁਰੂ ਤੇਗ਼ ਬਹਾਦਰ ਜੀ ਨੂੰ ਸਭ ਤੋਂ ਪਹਿਲਾਂ, ਗੁਰਬਾਣੀ ਦੀ ਸੰਥਿਆ ਦੇਣ ਵਾਲੇ ਬਾਬਾ ਬੁੱਢਾ ਜੀ ਸਨ। ਇਤਿਹਾਸ ਲਿਖਦਾ ਹੈ ਕਿ ਧੰਨ ਗੁਰੂ ਤੇਗ ਬਹਾਦਰ ਜੀ ਨੂੰ ਬਾਬਾ ਬੁੱਢਾ ਸਾਹਿਬ ਜੀ ਆਪਣੇ ਕੋਲ ਬਿਠਾ ਕੇ, ਗੁਰਬਾਣੀ ਦੀ, ਗੁਰਮਤਿ ਦੀ ਤੇ ਸਿੱਖੀ ਕਮਾਉਣ ਦੀ ਆਪਣੇ ਕੋਲੋਂ ਸਿੱਖਿਆ ਦੇਂਦੇ ਰਹੇ।

ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਵਿਚ ਬਚਪਨ ਤੋਂ ਕੁਝ ਘਟਨਾਵਾਂ ਵਾਪਰਦੀਆਂ ਹਨ, ਜਿਹੜੀਆਂ ਬੜੇ ਵੱਡੇ ਅਰਥ ਰੱਖ ਕੇ ਬੈਠੀਆਂ ਹਨ। ਚਾਰ ਸਾਲ ਦੀ ਉਮਰ ਸੀ ਮੇਰੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਤੇ ਇਹਨਾਂ ਦੇ ਵੱਡੇ ਭਰਾਤਾ ਬਾਬਾ ਗੁਰਦਿੱਤਾ ਜੀ ਦਾ ਵਿਆਹ ਆ ਗਿਆ ਹੈ। ਸਰਦੀ ਦਾ ਮੌਸਮ ਸੀ। ਜਦੋਂ ਬਾਬਾ ਗੁਰਦਿੱਤਾ ਜੀ ਦੀ ਬਰਾਤ ਨਿਕਲੀ ਤਾਂ ਅਨੇਕਾਂ ਪਿੰਡ ਤੇ ਸ਼ਹਿਰ ਦੇ ਲੋਕ ਸੜਕਾਂ ਦੇ ਕਿਨਾਰੇ ਆ ਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ, ਗੁਰਦਿੱਤਾ ਜੀ ਦੀ ਬਰਾਤ ਨੂੰ ਦੇਖਣ ਵਾਸਤੇ ਆਏ। ਹਰ ਇਕ ਦਾ ਇਕ ਦੂਜੇ ਵੱਲ ਧਿਆਨ ਸੀ, ਪਰ ਚਾਰ ਸਾਲ ਦੀ ਉਮਰ ਹੈ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ। ਉਹ ਵੀ ਬਰਾਤ ਵਿਚ ਗਏ ਹਨ। ਮਾਤਾ ਨਾਨਕੀ ਜੀ ਨੇ ਕੀਮਤੀ ਪੁਸ਼ਾਕ ਪਹਿਨਾਈ। ਉਸ ਵੇਲੇ ਗਹਿਣੇ ਵੀ ਕੀਮਤੀ ਪਾਏ। ਧੰਨ ਗੁਰੂ ਤੇਗ਼ ਬਹਾਦਰ ਜੀ ਦਾ ਧਿਆਨ ਕਿਸੇ ਹੋਰ ਪਾਸੇ ਨਹੀਂ, ਸੜਕ 'ਤੇ ਖਲੋਤੇ ਹੋਏ ਛੋਟੇ ਛੋਟੇ ਬੱਚਿਆਂ ਨੂੰ ਦੇਖਦੇ ਹਨ। ਉਹਨਾਂ ਵਿਚ ਇਕ ਮਾਸੂਮ ਬੱਚਾ ਸੀ ਉਹਨਾਂ ਦੀ ਉਮਰ ਜਿੰਨਾ। ਉਸਦੇ ਕੋਲ ਜਾ ਕੇ ਕੀ ਦੇਖਿਆ ਕਿ ਉਹਦੇ ਤਨ ਢੱਕਣ ਨੂੰ ਕੋਈ ਗਰਮ ਬਸਤਰ ਨਹੀਂ। ਠੰਡ ਦੇ ਨਾਲ ਉਹ ਕੰਬ ਰਿਹਾ ਹੈ।

ਦੰਦ ਤੇ ਦੰਦ ਵੱਜ ਰਹੇ ਹਨ। ਬਾਲ ਗੁਰੂ ਤੇਗ਼ ਬਹਾਦਰ ਜੀ ਕੋਲ ਖੜੇ ਹੋ ਗਏ ਤੇ ਇਹ ਸ਼ਬਦ ਚਾਰ ਸਾਲ ਦੀ ਉਮਰ ਵਿਚ ਕਿਹਾ ਕਿ ਇਤਨੀ ਸਰਦੀ ਪੈ ਰਹੀ ਹੈ। ਕੀ ਤੇਰੀ ਮਾਤਾ ਨੇ ਤਨ ਢੱਕਣ ਨੂੰ ਬਸਤਰ ਨਹੀਂ ਦਿੱਤਾ ? ਤਾਂ ਉਸ ਬੱਚੇ ਦਾ ਅੱਗੋਂ ਉਤਰ ਸੀ, ਕਿਹੜੀ ਮਾਂ ਹੈ ਜਿਹੜੀ ਇਹ ਨਹੀਂ ਚਾਹੁੰਦੀ ਕਿ ਮੇਰੇ ਬੱਚੇ ਨੂੰ ਸੋਹਣੀ ਪੁਸ਼ਾਕ ਮਿਲੇ। ਮੇਰੇ ਪੁੱਤਰ ਨੂੰ ਸੋਹਣੀ ਖ਼ੁਰਾਕ ਮਿਲੇ, ਮੇਰੇ ਪੁੱਤਰ ਨੂੰ ਸਰੀਰ ਢੱਕਣ ਲਈ ਬਸਤਰ ਮਿਲ ਜਾਣ। ਮਾਂ ਤਾਂ ਚਾਹੁੰਦੀ ਹੈ ਪਰ ਗ਼ਰੀਬੀ ਇਤਨੀ ਹੈ ਕਿ ਘਰ ਦੀ ਰੋਟੀ ਬੜੀ ਮੁਸ਼ਕਲ ਨਾਲ ਚੱਲਦੀ ਹੈ। ਸਾਨੂੰ ਗ਼ਰੀਬਾਂ ਨੂੰ ਗਰਮ ਕੱਪੜੇ ਕਿਥੋਂ ਨਸੀਬ ਹੋਣੇ ਹਨ। ਧੰਨ ਗੁਰੂ ਤੇਗ਼ ਬਹਾਦਰ ਜੀ ਨੇ ਸੁਣਿਆ ਤੇ ਸਿੱਖ ਇਤਿਹਾਸ ਕਹਿੰਦਾ ਹੈ ਕਿ ਜਿਹੜੇ ਕੀਮਤੀ ਬਸਤਰ ਧੰਨ ਗੁਰੂ ਤੇਗ਼ ਬਹਾਦਰ ਜੀ ਨੇ ਸਰੀਰ 'ਤੇ ਪਾਏ ਹੋਏ ਸਨ, ਉਹ ਕੀਮਤੀ ਬਸਤਰ ਉਤਾਰ ਕੇ ਉਸ ਬੱਚੇ ਦੇ ਤਨ ਉੱਤੇ ਪੁਆ ਦਿੱਤੇ। ਕਹਿਣ ਲੱਗੇ, ਲੈ ਤੂੰ ਸਰਦੀ ਤੋਂ ਬੱਚ, ਮੈਨੂੰ ਤੇ ਮਾਂ ਹੋਰ ਸਿਲਾ ਕੇ ਦੇ ਦੇਵੇਗੀ। ਬਰਾਤ ਅੱਗੇ ਨੂੰ ਚੱਲੇ ਗਈ, ਪਰ ਚਾਰ ਸਾਲ ਦੀ ਉਮਰ ਵਿਚ ਗ਼ਰੀਬਾਂ 'ਤੇ ਤਰਸ ਖਾਣ ਵਾਲੇ, ਨੰਗੇਜ ਨੂੰ ਢੱਕਣ ਵਾਲੇ, ਗੁਰੂ ਤੇਗ਼ ਬਹਾਦਰ ਜੀ ਵਾਪਸ ਆਏ ਤੇ ਮਾਤਾ ਨਾਨਕੀ ਜੀ ਨੇ ਪੁੱਛਿਆ ਲਾਲ ਜੀ, ਕੀਮਤੀ ਪੁਸ਼ਾਕ ਕਿਹੜੀ ਥਾਂ 'ਤੇ ਛੱਡ ਆਏ ਹੋ ? ਪਹਿਲਾਂ ਖ਼ਾਮੋਸ਼ ਹੋ ਗਏ। ਫਿਰ ਪੁੱਛਿਆ ਕਿ ਇਤਨੇ ਕੀਮਤੀ ਬਸਤਰ ਕਿਥੇ ਗਏ ? ਤਾਂ ਗੰਭੀਰਤਾ ਵਿਚ ਆ ਕੇ ਕਿਹਾ ਮਾਂ, ਸੱਚ ਜਾਣੀ, ਕਿਸੇ ਦਾ ਨੰਗੇਜ ਮੇਰੇ ਕੋਲੋਂ ਦੇਖਿਆ ਨਹੀਂ ਗਿਆ। ਕਿਸੇ ਦੇ ਨੰਗੇ ਤਨ ਨੂੰ ਮੈਂ ਦੇਖ ਨਹੀਂ ਸਕਦਾ। ਬਰਾਤ ਚੱਲੀ ਜਾ ਰਹੀ ਸੀ, ਇਕ ਗ਼ਰੀਬ ਜਿਹਾ ਬੱਚਾ ਜਿਸਦੇ ਤਨ ਉੱਤੇ ਬਸਤਰ ਨਹੀਂ ਸੀ, ਮੈਂ ਉਸਦੇ ਕੋਲੋਂ ਪੁੱਛਿਆ ਤਾਂ ਕਹਿੰਦਾ ਹੈ ਕਿ ਘਰ ਦੀ ਰੋਟੀ ਮੁਸ਼ਕਿਲ ਨਾਲ ਚੱਲਦੀ ਹੈ, ਬਸਤਰ ਕਿਸ ਨੇ ਲੈ ਕੇ ਦੇਣੇ ਹਨ ਗਰਮ। ਮਾਂ, ਮੈਨੂੰ ਤੇ ਤੂੰ ਹੋਰ ਬਸਤਰ ਵੀ ਸਿਲਾ ਦੇਵੇਂਗੀ, ਪਰ ਉਸ ਗ਼ਰੀਬ ਬੱਚੇ ਨੂੰ ਕਿੰਨੇ ਬਸਤਰ ਲੈ ਕੇ ਦੇਣੇ ਸੀ।

ਗੱਲ ਸਿਰਫ਼ ਕੱਪੜਿਆਂ ਦੀ ਨਹੀਂ ਸੀ। ਦੇਖੋ, ਇਕ ਬੱਚੇ ਦਾ ਤਨ ਨੰਗਾ ਦੇਖਿਆ, ਤੇ ਗੁਰੂ ਤੇਗ਼ ਬਹਾਦਰ ਜੀ ਦੇ ਕੋਲੋਂ ਰਿਹਾ ਨਾ ਗਿਆ, ਆਪਣੇ ਸਰੀਰ ਦੇ ਉਤੇ ਪਏ ਹੋਏ ਬਸਤਰ ਉਤਾਰ ਕੇ ਉਸ ਬੱਚੇ ਦੇ ਤਨ ਨੂੰ ਢੱਕ ਦਿੱਤਾ। ਜਿਸ ਦਿਨ ਹਿੰਦੋਸਤਾਨ ਦੀ ਧਰਤੀ 'ਤੇ ਦੇਖਿਆ ਕਿ ਤਿਲਕ ਜੰਞੂ ਖ਼ਤਰੇ ਵਿਚ ਹੈ। ਇਥੋਂ ਦੀਆਂ ਬਹੂ ਬੇਟੀਆਂ ਦੀ ਪੱਤ ਨੂੰ ਕੋਈ ਨੰਗੇਜ ਪਿਆ ਕਰਦਾ ਹੈ ਤਾਂ ਉਸ ਦਿਨ ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਤਨ ਦੀ ਚਾਦਰ ਬਣਾ ਕੇ ਸਾਰੇ ਹਿੰਦੋਸਤਾਨ ਨੂੰ ਢੱਕ ਦਿੱਤਾ। ਕਿਉਂਕਿ ਗੁਰੂ ਤੇਗ਼ ਬਹਾਦਰ ਜੀ ਨੰਗੇਜ ਨਹੀਂ ਦੇਖ ਸਕਦੇ। ਜੇ ਬਸਤਰ ਦੀ ਲੋੜ ਪਈ ਤਾਂ ਤਨ ਬਸਤਰ ਨਾਲ ਢੱਕਿਆ। ਜੇ ਕਿਸੇ ਧਰਮ ਨੂੰ ਢੱਕਣ ਦੀ ਲੋੜ ਪਈ, ਤਾਂ ਆਪਣੇ ਤਨ ਦੀ ਚਾਦਰ ਬਣਾ ਕੇ ਉਸ ਧਰਮ ਦੀ ਪੱਤ ਹੀ ਸਦਾ ਲਈ ਢੱਕ ਦਿੱਤੀ।

ਗੁਰੂ ਤੇਗ਼ ਬਹਾਦਰ ਜੀ ਦੀ ਬਾਲ ਉਮਰ ਵਿਚ ਇਕ ਹੋਰ ਘਟਨਾ ਵਾਪਰੀ, ਜਿਸ ਨੇ ਉਹਨਾਂ ਨੂੰ ਅਤਿ ਦਾ ਗੰਭੀਰ ਕਰ ਦਿੱਤਾ ਸੀ। ਉਹ ਘਟਨਾ ਸੀ ਵੱਡੇ ਭਰਾਤਾ ਬਾਬਾ ਅਟੱਲ ਰਾਏ ਜੀ ਦੀ, ਜਿੰਨ੍ਹਾਂ ਦੀ ਉਮਰ ਉਸ ਵੇਲੇ ਨੌਂ ਸਾਲ ਦੀ ਸੀ। ਦੇਖੋ ਗੁਰੂ ਦੇ ਕੋਲ ਕਿੰਨੀ

ਬਰਕਤ ਹੈ। ਅਸੀਂ ਹਰਿਮੰਦਰ ਸਾਹਿਬ ਜਾਂਦੇ ਹਾਂ ਤਾਂ ਸਭ ਤੋਂ ਉੱਚੀ ਇਮਾਰਤ ਜਿਹੜੀ ਉਸ ਕੰਪਲੈਕਸ ਵਿਚ ਹੈ, ਉਹ ਹੈ ਬਾਬਾ ਅਟੱਲ ਰਾਏ ਜੀ ਦੀ ਯਾਦਗਾਰ ਵਿਚ ਬਣਿਆ ਹੋਇਆ ਗੁਰਦੁਆਰਾ। ਧੰਨ ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਵਿਚ ਇਸ ਘਟਨਾ ਨੇ ਹੋਰ ਵੀ ਗੰਭੀਰਤਾ ਪੈਦਾ ਕਰ ਦਿੱਤੀ। ਉਹਨਾਂ ਨੇ ਆਪਣੀਆਂ ਅੱਖਾਂ ਨਾਲ ਦੇਖਿਆ ਕਿ ਨੌਂ ਸਾਲ ਦੇ ਬਾਬਾ ਅਟੱਲ ਜੀ ਜਿਸ ਦਿਨ ਸਵੇਰੇ ਘਰੋਂ ਤਿਆਰ ਹੋ ਕੇ ਖੇਡਣ ਨੂੰ ਗਏ ਤੇ ਜਾ ਕੇ ਉਹਨਾਂ ਮੋਹਨ ਦੇ ਦਰਵਾਜ਼ੇ 'ਤੇ ਅਵਾਜ਼ ਦਿੱਤੀ ਕਿ ਉੱਠ, ਆ ਕੇ ਮੇਰੀ ਵਾਰੀ ਦੇ। ਰਾਤ ਨੂੰ ਵਾਰੀ ਤੇਰੇ ਸਿਰ 'ਤੇ ਸੀ, ਮੀਟੀ ਤੇਰੇ ਸਿਰ 'ਤੇ ਸੀ। ਤੂੰ ਸੌਂ ਗਿਆ ਹੈਂ, ਉੱਠ, ਆਪਣੀ ਕੀਤੀ ਹੋਈ ਜ਼ਬਾਨ ਤੋਂ ਹੁਣ ਫਿਰ ਨਾ।

ਅਸਲ ਵਿਚ ਉਸ ਬੱਚੇ ਨੂੰ ਰਾਤ ਸੱਪ ਡੰਗ ਮਾਰ ਗਿਆ ਸੀ ਤੇ ਉਸ ਦੀ ਮੌਤ ਹੋ ਚੁੱਕੀ ਸੀ ਤੇ ਗੁਰਮੁਖੋ ! ਇਤਿਹਾਸ ਦੇ ਪੰਨਿਆਂ 'ਤੇ, ਆਪਾਂ ਇਹ ਬਚਨ ਪੜ੍ਹਦੇ ਹਾਂ। ਇਸਦਾ ਮਤਲਬ ਇਹ ਨਹੀਂ ਕਿ ਗੁਰੂ ਪੁੱਤਰ ਦਾ ਇਤਿਹਾਸ ਆਪਾਂ ਲੁਕਾਈਏ। ਦਰਵਾਜ਼ੇ 'ਤੇ ਖਲੋ ਕੇ ਕਿਹਾ, ਮਾਈ ਆਪਣੇ ਪੁੱਤਰ ਨੂੰ ਉਠਾ ਤੇ ਉਹਨੂੰ ਕਹਿ ਮੇਰੀ ਰਾਤ ਦੀ ਮੀਟੀ ਦੇਵੇ। ਮਾਂ ਪੁੱਤਰ ਦੇ ਵਿਛੋੜੇ ਵਿਚ ਰੋਂਦੀ ਪਈ ਸੀ, ਤੇ ਕੋਲ ਆ ਕੇ ਕਹਿਣ ਲੱਗੀ, ਹੇ ਗੁਰੂ ਦੇ ਲਾਲ ! ਹੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਹਿਬਜ਼ਾਦੇ ! ਮੋਹਨ ਦੀ ਮੌਤ ਹੋ ਚੁੱਕੀ ਹੈ। ਕਹਿਣ ਲੱਗੇ ਮਾਈ, ਤੂੰ ਝੂਠ ਬੋਲਦੀ ਹੈਂ, ਉਹ ਤਾਂ ਸੁੱਤਾ ਹੈ। ਉਹਨੂੰ ਅਵਾਜ਼ ਮਾਰ, ਕਿ ਅਟੱਲ ਆਪਣੀ ਵਾਰੀ, ਆਪਣੀ ਮੀਟੀ ਲੈਣ ਆਇਆ ਹੈ। ਉਸ ਵਕਤ ਉਸ ਮਾਈ ਨੇ ਫਿਰ ਹੱਥ ਜੋੜ ਕੇ ਕਿਹਾ, ਬਾਬਾ ਜੀ ! ਮੈਂ ਅਵਾਜ਼ ਦੇਂਦੀ ਸਾਂ, ਜਦੋਂ ਸਰੀਰਕ ਤੌਰ 'ਤੇ ਸੌਂਦਾ ਸੀ ਤਾਂ ਮੇਰੀ ਅਵਾਜ਼ ਨੂੰ ਸੁਣ ਕੇ ਨੀਂਦ ਵਿਚ ਸੁੱਤਾ ਹੋਇਆ ਉਠ ਜਾਂਦਾ ਸੀ ਪਰ ਅੱਜ ਜਿਹੜੀ ਗੂੜ੍ਹੀ ਨੀਂਦ ਵਿਚ ਸੌਂ ਗਿਆ ਹੈ, ਉਥੇ ਤਾਂ ਅਵਾਜ਼ ਤੇਰੇ ਬਾਪੂ ਦੀ ਹੀ ਪਹੁੰਚ ਸਕਦੀ ਹੈ। ਉਥੇ ਤਾਂ ਸਾਡੀਆਂ ਆਵਾਜ਼ਾਂ ਨਹੀਂ, ਉਥੇ ਤਾਂ ਅਵਾਜ਼ ਕਿਸੇ ਕਮਾਈ ਵਾਲੇ ਦੀ ਪਹੁੰਚ ਸਕਦੀ ਹੈ। ਤਾਂ ਅਟੱਲ ਰਾਇ ਜੀ ਅੰਦਰ ਗਏ। ਜਿਹੜੀ ਖੂੰਡੀ ਹੱਥ ਵਿਚ ਪਕੜੀ ਹੋਈ ਸੀ ਗਲ੍ਹ ਵਿਚ ਪਾ ਕੇ ਕਹਿਣ ਲੱਗੇ, ਉੱਠ ਮੇਰੀ ਮੀਟੀ ਦੇ, ਮੇਰੀ ਵਾਰੀ ਦੇ, ਤੂੰ ਘੇਸ ਵੱਟ ਕੇ ਸੁੱਤਾ ਹੈਂ ਤਾਂ ਉਸੇ ਵੇਲੇ ਮੋਹਨ ਉੱਠ ਖਲੋਤਾ।

ਬਾਬਾ ਅਟੱਲ ਜੀ ਖੇਡਦੇ ਰਹੇ, ਤੇ ਜਦੋਂ ਛੇਵੇਂ ਪਾਤਿਸ਼ਾਹ ਜੀ ਨੂੰ ਪਤਾ ਲੱਗਾ ਤਾਂ ਸ਼ਾਮ ਨੂੰ ਬੁਲਾ ਕੇ ਕਹਿੰਦੇ ਹਨ, ਬੇਟਾ, ਹੁਣ ਇਕ ਮਿਆਨ ਵਿਚ ਦੋ ਤਲਵਾਰਾਂ ਨਹੀਂ ਰਹਿ ਸਕਦੀਆਂ। ਸੱਚੇ ਪਾਤਿਸ਼ਾਹ ! ਕਿਉਂ ? ਕਹਿਣ ਲੱਗੇ ਰੱਬ ਦੀ ਕੀਤੀ ਵਿਚ ਦਖ਼ਲ ਨਹੀਂ ਦੇਈਦਾ। ਪ੍ਰਮਾਤਮਾ ਦੇ ਹੁਕਮ ਦੇ ਸਾਹਮਣੇ ਆਪਣੀਆਂ ਗੱਲਾਂ ਨਹੀਂ ਚਲਾਈਦੀਆਂ। ਸੱਚੇ ਪਾਤਿਸ਼ਾਹ ! ਹੋਇਆ ਕੀ ਏ ? ਗੁਰੂ ਜੀ ਕਹਿਣ ਲੱਗੇ ਕਿ ਅੱਜ ਉਸ ਬੱਚੇ ਨੂੰ ਤੂੰ ਜੀਉਂਦਿਆਂ ਕਰਕੇ ਆਇਆ ਹੈਂ। ਕੱਲ ਨੂੰ ਬਾਦਸ਼ਾਹਾਂ ਦੇ, ਵਜ਼ੀਰਾਂ ਦੇ ਧੀਆਂ ਪੁੱਤਰ ਮਰਨਗੇ, ਤਾਂ ਇਥੇ ਲੋਕ ਮੰਜੀਆਂ ਲੈ ਕੇ ਬੱਚਿਆਂ ਦੀਆਂ ਆ ਜਾਣਗੇ। ਹੁਣ ਜਾਂ ਤਾਂ ਤੁਸੀਂ ਤਨ ਵਿਚ ਰਹੋਗੇ, ਜਾਂ ਅਸੀਂ ਰਹਾਂਗੇ। ਬਾਬਾ ਜੀ ਕਹਿਣ ਲੱਗੇ – ਪਿਤਾ ਸਤਿਗੁਰੂ ਜੀ ! ਕ੍ਰਿਪਾ ਕਰੋ। ਮੇਰੇ ਤੋਂ

ਭੁੱਲ ਹੋ ਗਈ ਹੈ, ਮੈਨੂੰ ਬਖ਼ਸ਼ ਲਉ। ਬਾਬਾ ਅੱਟਲ ਜੀ ਘਰ ਨਹੀਂ ਗਏ। ਜਿਸ ਥਾਂ 'ਤੇ ਅਸੀਂ ਉਹਨਾਂ ਦਾ ਅਸਥਾਨ ਦੇਖਦੇ ਹਾਂ, ਉਥੇ ਆਏ ਅਤੇ ਆਪਣੇ ਸਰੀਰ 'ਤੇ ਚਾਦਰ ਲੈ ਕੇ ਲੇਟ ਗਏ। ਬਾਬਾ ਅਟੱਲ ਜੀ ਨੇ ਆਪਣੇ ਆਪ ਨੂੰ ਉਸ ਪਰੀਪੂਰਨ ਪ੍ਰਮੇਸ਼ਵਰ ਵਿਚ ਮਿਲਾ ਦਿੱਤਾ।

ਨੌਂ ਸਾਲ ਦੀ ਉਮਰ ਸੀ ਬਾਬਾ ਅਟੱਲ ਰਾਏ ਜੀ ਦੀ ਜਿਸ ਦਿਨ ਉਹ ਚਲਾਣਾ ਕਰ ਗਏ। ਗੁਰੂ ਤੇਗ਼ ਬਹਾਦਰ ਜੀ ਦੇ ਵੱਡੇ ਭਰਾਤਾ ਹਨ ਬਾਬਾ ਅਟੱਲ ਰਾਏ ਜੀ। ਕਿਉਂਕਿ ਮਾਤਾ ਨਾਨਕੀ ਜੀ ਦੀ ਕੁੱਖ ਵਿਚੋਂ ਦੋ ਸਪੁੱਤਰ ਹਨ। ਵੱਡੇ ਹਨ ਬਾਬਾ ਅਟੱਲ ਜੀ, ਤੇ ਛੋਟੇ ਹਨ ਗੁਰੂ ਤੇਗ਼ ਬਹਾਦਰ ਸਾਹਿਬ ਜੀ। ਜਦੋਂ ਬਾਬਾ ਅਟੱਲ ਜੀ ਨੂੰ ਆਪਣੀਆਂ ਅੱਖਾਂ ਦੇ ਸਾਹਮਣੇ ਸੰਸਾਰ ਤੋਂ ਕੂਚ ਕਰਦਿਆਂ ਦੇਖਿਆ ਤਾਂ ਗੁਰੂ ਤੇਗ਼ ਬਹਾਦਰ ਜੀ ਦੇ ਮਨ ਉਪਰ ਏਨਾ ਅਸਰ ਹੋਇਆ ਕਿ ਆਪ ਉਸ ਦਿਨ ਤੋਂ ਬਾਅਦ ਹੋਰ ਵੀ ਗੰਭੀਰਤਾ ਵਿਚ ਚਲੇ ਗਏ। ਚੁੱਪ ਰਹਿਣਾ ਸ਼ੁਰੂ ਕਰ ਦਿੱਤਾ। ਅੰਮ੍ਰਿਤਸਰ ਦੀ ਧਰਤੀ 'ਤੇ ਰਹਿੰਦਿਆਂ, ਬਾਲ ਉਮਰ ਹਜ਼ੂਰ ਦੀ ਬਤੀਤ ਹੋਈ ਹੈ।

ਇਕ ਬਚਨ ਬੜਾ ਸੋਹਣਾ ਇਤਿਹਾਸਕਾਰ ਕਹਿੰਦੇ ਹਨ, ਕਿ ਗੁਰੂ ਤੇਗ਼ ਬਹਾਦਰ ਸਾਹਿਬ ਕਦੀ ਕਿਸੇ ਨਾਲ ਜ਼ਿਆਦਾ ਨਹੀਂ ਸਨ ਬੋਲਦੇ। ਗੁਰੂ ਤੇਗ਼ ਬਹਾਦਰ ਕਦੀ ਕਿਸੇ ਨਾਲ ਖਿੜ ਖਿੜਾ ਕੇ ਹੱਸੇ ਨਹੀਂ ਸਨ। ਤੇ ਇਕ ਵਿਦਵਾਨ ਤਾਂ ਇਥੋਂ ਤੱਕ ਕਹਿੰਦਾ ਹੈ ਕਿ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਜਦੋਂ ਮੈਂ ਆਪ ਦੇ ਅੰਮ੍ਰਿਤ ਬਚਨ ਪੜ੍ਹਦਾ ਹਾਂ ਗੁਰੂ ਗ੍ਰੰਥ ਸਾਹਿਬ ਵਿਚੋਂ, ਤੁਸੀਂ ਤਾਂ ਸੋਹਿਲੇ ਰੱਬ ਦੇ ਗਾਏ ਹਨ ਜਾਂ ਮੌਤ ਨੂੰ ਅਵਾਜ਼ਾਂ ਮਾਰੀਆਂ ਹਨ। ਇਤਨੀ ਗੰਭੀਰਤਾ ਤੇ ਇਤਨਾ ਵੈਰਾਗ ਹੈ ਤੁਹਾਡੇ ਅੰਦਰ, ਤਾਂ ਕੀ ਤੁਸੀਂ ਚੰਚਲਤਾਈ ਵਿਚ ਕਦੀ ਹੱਸੇ ਹੋਵੋਗੇ ? ਅਤਿ ਦੇ ਗੰਭੀਰ ਹਨ ਤੇ ਚੁੱਪ ਰਹਿੰਦੇ ਹਨ।

ਗੁਰੂ ਤੇਗ਼ ਬਹਾਦਰ ਜੀ ਦਾ ਨੇਮ ਕੀ ਹੈ ? ਗੁਰੂ ਸੰਗਤ ਵਿਚ ਆਉਣਾ, ਤੇ ਨੀਵੀਂ ਪਾ ਕੇ ਪਿੱਛੇ ਬੈਠ ਜਾਣਾ ਉਹਨਾਂ ਦਾ ਨੇਮ ਹੈ। ਜੇ ਇਕਾਂਤ ਵਿਚ ਹਨ ਤਾਂ ਕੇਵਲ ਅੰਤਰਮੁੱਖੀ ਹੋ ਕੇ ਪਿਆਰੇ ਦੇ ਨਾਮ ਨਾਲ ਜੁੜੇ ਰਹਿਣਾ। ਕੋਈ ਸਮਾਂ ਐਸਾ ਨਹੀਂ, ਕਿ ਜਦੋਂ ਗੁਰੂ ਤੇਗ਼ ਬਹਾਦਰ ਜੀ ਦੇ ਹਿਰਦੇ ਵਿਚੋਂ, ਪ੍ਰਮਾਤਮਾ ਦੀ ਯਾਦ ਵਿਸਰੀ ਹੋਵੇ। ਉਹਨਾਂ ਦੇ ਜੀਵਨ ਵਿਚ ਸਿਮਰਨ ਤੋਂ ਲੈ ਕੇ, ਸ਼ਹਾਦਤ ਤੱਕ ਦਾ ਇਕ ਸਫ਼ਰ ਹੈ। ਇਉਂ ਕਹਿ ਲਉ ਕਿ ਇਬਾਦਤ ਗੁਰੂ ਤੇਗ਼ ਬਹਾਦਰ ਜੀ ਦੀ ਨੀਂਹ ਹੈ ਤੇ ਸ਼ਹਾਦਤ ਗੁਰੂ ਤੇਗ਼ ਬਹਾਦਰ ਜੀ ਦਾ ਕਲਸ਼ ਹੈ। ਗੁਰੂ ਜੀ ਹਰ ਵੇਲੇ ਕੇਵਲ ਪ੍ਰਮਾਤਮਾ ਦੀ ਯਾਦ, ਪ੍ਰਮਾਤਮਾ ਦੇ ਚਿੰਤਨ ਵਿਚ ਮਗਨ ਰਹਿੰਦੇ ਤੇ ਹਰ ਵੇਲੇ ਉਹ ਚੁੱਪ ਰਹਿੰਦੇ ਸਨ। ਗੁਰਮੁਖੋ ! ਚੁੱਪ ਦੋ ਤਰ੍ਹਾਂ ਦੀ ਹੈ। ਦੋ ਇਨਸਾਨ ਚੁੱਪ ਕਰਦੇ ਹਨ। ਇਕ ਤਾਂ ਕਪਟੀ ਬੰਦੇ ਨੂੰ ਬਹੁਤ ਚੁੱਪ ਦੇਖੋਗੇ। ਤੇ ਇਕ ਰੱਬ ਦੇ ਰੰਗ ਵਿਚ ਰਤੇ ਹੋਏ ਨੂੰ ਚੁੱਪ ਦੇਖੋਗੇ। ਇਸਦਾ ਕਾਰਣ ਹੈ ਕਿ ਕਪਟੀ ਇਨਸਾਨ ਕਦੀ ਆਪਣਾ ਮੂੰਹ ਖੋਲ੍ਹਣ ਨੂੰ ਤਿਆਰ ਨਹੀਂ ਤੇ ਰੱਬ ਦੀ ਬੰਦਗੀ ਕਰਨ ਵਾਲਾ ਉਹ ਅੰਦਰ ਦੇ ਰੱਸ ਵਿਚ ਏਨਾ ਮਗਨ ਹੈ ਕਿ ਉਹਦੇ ਕੋਲ ਸਮਾਂ ਹੀ ਨਹੀਂ ਆਪਣਾ ਮੂੰਹ ਖੋਲ੍ਹਣ ਦਾ। ਗੁਰੂ ਤੇਗ਼ ਬਹਾਦਰ ਜੀ ਅਤਿ

ਦੇ ਖ਼ਾਮੋਸ਼ ਹਨ। ਉਹਨਾਂ ਨੇ ਨਾਮ ਨੂੰ ਆਸਰਾ ਬਣਾਇਆ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਇਕ ਬਚਨ ਕਿਹਾ ਹੈ ਕਿ ਇਕ ਨਾਮ ਇਸ ਤਰ੍ਹਾਂ ਦਾ ਹੈ, ਜਿਹੜਾ ਅੰਦਰ ਨੂੰ ਸ਼ਕਤੀ, ਤਾਕਤ ਦੇ ਸਕਦਾ ਹੈ। ਸਤਿਗੁਰੂ ਨੇ ਨਾਮ ਦੀ ਉਪਮਾ ਵਿਚ ਅਨੇਕਾਂ ਬਚਨ ਕਹੇ, ਪਰ ਚਾਰ ਤੁੱਕਾਂ ਮੈਂ ਤੁਹਾਡੇ ਨਾਲ ਸਾਂਝੀਆਂ ਜ਼ਰੂਰ ਕਰਨੀਆਂ ਚਾਹੁੰਦਾ ਹਾਂ। ਸਾਹਿਬ ਕਹਿੰਦੇ ਹਨ-

*ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ॥*

(ਅੰਗ ੮੯)

ਮੇਰੇ ਮਨਾ ! ਉਸ ਪ੍ਰਮਾਤਮਾ ਦੇ ਨਾਮ ਨੂੰ ਧਿਆ ਜਿਹੜਾ ਨਾਮ ਸਾਰੀ ਦੁਨੀਆਂ 'ਤੇ ਆਪਣਾ ਰਾਜ ਕਾਇਮ ਕਰੀ ਬੈਠਾ ਹੈ। ਕਿਉਂਕਿ ਜਿਸ ਦੇ ਕੋਲ ਨਾਮ ਹੈ, ਉਸ ਤੋਂ ਵੱਡਾ ਹੋਰ ਕੋਈ ਸੁਲਤਾਨ ਨਹੀਂ। ਜਿਸ ਕੋਲ ਬੰਦਗੀ ਹੈ, ਉਸ ਤੋਂ ਵੱਡਾ ਹੋਰ ਕੋਈ ਬਾਦਸ਼ਾਹ ਨਹੀਂ। ਭਾਈ ਸਾਹਿਬ ਭਾਈ ਨੰਦ ਲਾਲ ਜੀ ਤਾਂ ਕਹਿੰਦੇ ਹਨ, ਕਿ ਅਸਮਾਨ ਦੇ ਉਪਰ ਚੰਦਰਮਾ ਹੈ। ਧਰਤੀ 'ਤੇ ਗਹਿਰਾਈ ਵਿਚ ਸਮੁੰਦਰ ਹੈ। ਕਹਿੰਦੇ ਹਨ, ਜਿਸ ਨੂੰ ਪ੍ਰਮਾਤਮਾ ਨੇ ਬੰਦਗੀ ਤੇ ਸਿਮਰਨ ਦਾ ਲਿਬਾਸ ਦੇ ਦਿੱਤਾ, ਅਕਾਸ਼ ਤੋਂ ਲੈ ਕੇ ਪਤਾਲ ਤੱਕ ਜਿੰਨੇ ਵੀ ਖ਼ਜ਼ਾਨੇ ਹਨ, ਉਹਦੇ ਸਾਹਮਣੇ ਹੱਥ ਜੋੜ ਕੇ ਖੜੇ ਹੋ ਜਾਂਦੇ ਹਨ। ਜਿਸ ਕੋਲ ਬੰਦਗੀ ਹੈ, ਅਸਮਾਨ ਤੋਂ ਲੈ ਕੇ ਪਤਾਲ ਤੱਕ ਉਸਦਾ ਅੰਦਰੂਨੀ ਰਾਜ ਹੈ। ਭਾਈ ਸਾਹਿਬ ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਜਿਸ ਨੂੰ ਰੱਬ ਨੇ ਬੰਦਗੀ ਦਾ ਲਿਬਾਸ ਦੇ ਦਿੱਤਾ, ਉਸਦਾ ਚੰਦਰਮਾ ਤੋਂ ਲੈ ਕੇ ਸਮੁੰਦਰ ਦੀ ਗਹਿਰਾਈ ਤੱਕ ਆਪਣਾ ਰਾਜ ਹੈ। ਗੁਰਮੁਖੋ ! ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ, ਉਸ ਨਾਮ ਦੀ ਟੇਕ ਲੈ ਕੇ ਬੈਠੇ ਹਨ, ਜਿਸ ਬਾਰੇ ਸਾਹਿਬ ਨੇ ਕਿਹਾ ਹੈ-

*ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ॥*
*ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੋ ਅੰਤੀ ਅਉਸਰਿ ਲਏ ਛਡਾਏ॥*
*ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ॥*
*ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ॥*
*ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ ਸਭਿ ਨਾਵੈ ਅਗੈ ਆਣਿ ਨਿਵਾਏ॥*

(ਅੰਗ ੮੯)

ਗੁਰੂ ਤੇਗ਼ ਬਹਾਦਰ ਜੀ ਕਿਉਂ ਚੁੱਪ ਹਨ, ਕਿਉਂਕਿ ਉਹ ਅੰਦਰ ਦੇ ਕਿਸੇ ਖ਼ਜ਼ਾਨੇ ਦੇ ਨਾਲ ਜੁੜ ਗਏ ਹਨ। ਜਿਸ ਨੂੰ ਗੁਰਮੁਖੋ ! ਸੱਚਾ ਨਾਮ ਮਿਲ ਜਾਏ, ਉਹਦੀ ਅਵਾਜ਼ ਤਾਂ ਅੰਦਰੋਂ ਬਾਹਰੋਂ ਬੰਦ ਹੈ। ਇਸ ਦਾ ਕੋਈ ਕਾਰਣ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਚੁੱਪ ਕਪਟ ਵਾਲੀ ਚੁੱਪ ਨਹੀਂ, ਗੁਰੂ ਤੇਗ਼ ਬਹਾਦਰ ਜੀ ਦੀ ਚੁੱਪ ਅੰਦਰ ਦੇ ਖ਼ਜ਼ਾਨੇ ਨੂੰ ਪ੍ਰਾਪਤ ਕੀਤੀ ਚੁੱਪ ਹੈ। ਜਿੰਨ੍ਹਾਂ ਨੂੰ ਪ੍ਰਮਾਤਮਾ ਨੇ ਬਾਹਰ ਦੀ ਚੁੱਪ ਦਿੱਤੀ, ਉਹ ਅੰਦਰ ਦੇ ਕਿਸੇ ਅਮੋਲਕ ਖ਼ਜ਼ਾਨੇ 'ਤੇ ਜਾ ਪਹੁੰਚਦੇ ਹਨ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ

ਹੈ। ਉਹ ਕਹਿੰਦੇ ਹਨ ਕਿ ਆਦਮੀ ਦਾ ਮੂੰਹ ਖ਼ਾਲੀ ਹੋਵੇ ਤਾਂ ਉਹ ਫਟਾ ਫਟ ਬੋਲਦਾ ਹੈ, ਪਰ ਜੇ ਮੂੰਹ ਭਰਿਆ ਹੋਵੇ ਤਾਂ ਆਦਮੀ ਦੇ ਮੂੰਹ ਵਿਚੋਂ ਅਵਾਜ਼ ਨਹੀਂ ਨਿਕਲਦੀ। ਉਸ ਦੇ ਅੰਦਰ ਨਾਮ ਟਿਕ ਗਿਆ ਹੈ। ਉਸ ਦਾ ਮੂੰਹ ਭਰ ਗਿਆ ਹੈ ਨਾਮ ਵਿਚ। ਨਾਮ ਵਿਚ ਭਰੇ ਹੋਏ ਮੁਖ ਕਦੇ ਨਹੀਂ ਬੋਲਦੇ, ਖ਼ਾਲੀ ਮੂੰਹ ਦੇ ਵਿਚੋਂ ਅਵਾਜ਼ ਨਿਕਲਦੀ ਹੈ। ਖ਼ਾਲੀ ਮੂੰਹ ਬੋਲਦੇ ਹਨ। ਜਿਸ ਮੂੰਹ ਵਿਚ ਪ੍ਰਮਾਤਮਾ ਦੀ ਯਾਦ ਵੱਸ ਜਾਏ, ਸੱਚ ਜਾਣੋ, ਉਹ ਰੱਸ ਲੈਣ ਵਾਲਾ ਮੂੰਹ ਕਦੀ ਨਹੀਂ ਬੋਲਦਾ। ਭਾਈ ਸਾਹਿਬ ਜੀ ਦੇ ਬਚਨ ਹਨ-

*ਗਲੀ ਸਾਦੁ ਨ ਆਵਈ ਜਿਚਰੁ ਮੂਹੁ ਖਾਲੀ।*
*ਮੂਹੁ ਭਰਿਐ ਕਿਉ ਬੋਲੀਐ ਰਸ ਜੀਭ ਰਸਾਲੀ।*

(ਵਾਰ ੧੩, ਪਉੜੀ ੬)

ਜਿਸਨੂੰ ਪ੍ਰਮਾਤਮਾ ਨੇ ਅੰਦਰ ਦਾ ਰੱਸ ਦੇ ਦਿੱਤਾ, ਉਹਦੇ ਕੋਲ ਚੁੱਪ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਚੁੱਪ ਅੰਦਰ ਦੇ ਰੱਸ ਨਾਲ ਭਰਪੂਰ ਹੈ। ਅੰਦਰੋਂ ਟਿਕੇ ਹਨ। ਹੁਣ ਖ਼ਾਲੀ ਮੂੰਹ ਹੋਵੇ, ਖ਼ਾਲੀ ਅੰਦਰ ਹੋਵੇ ਤਾਂ ਬੋਲਣ। ਗੁਰੂ ਤੇਗ਼ ਬਹਾਦਰ ਜੀ ਅੰਦਰ ਦੇ ਰੱਸ ਵਿਚ ਮਗਨ ਹਨ। ਦੂਸਰੀ ਬੇਨਤੀ, ਕਦੀ ਭੰਵਰੇ ਨੂੰ ਫੁੱਲ ਦੇ ਉਪਰ ਗੂੰਜ ਪਾਂਦਿਆਂ ਦੇਖੋ। ਜਦੋਂ ਭੰਵਰਾ ਫੁੱਲ ਦੇ ਕੋਲ ਆਉਂਦਾ ਹੈ ਤਾਂ ਉਹ ਫੁੱਲ ਦੇ ਉੱਪਰ ਪਹਿਲਾਂ ਰੱਸ ਮਾਣਨ ਦਾ ਯਤਨ ਕਰਦਾ ਹੈ। ਉਹ ਉੱਪਰ ਪ੍ਰਕਰਮਾ ਕਰਕੇ ਗੂੰਜਾਂ ਪਾਏਗਾ, ਪਰ ਜਦੋਂ ਉਹ ਫੁੱਲ ਦੇ ਰੱਸ ਵਿਚ ਮਗਨ ਹੋ ਜਾਂਦਾ ਹੈ ਤਾਂ ਭੰਵਰੇ ਦੀ ਗੂੰਜ, ਭੰਵਰੇ ਦੀ ਅਵਾਜ਼ ਬੰਦ ਹੋ ਜਾਂਦੀ ਹੈ। ਪੁੱਛਿਆ ਜਾਏ ਕਿ ਇਹ ਉਹੀ ਭੰਵਰਾ ਸੀ ਜਿਹੜੀ ਇਤਨੀ ਦੂਰ ਤੋਂ ਗੁੰਜਾਰਾਂ ਪਾਂਦਾ ਆਇਆ ਸੀ, ਪਰ ਫੁੱਲ 'ਤੇ ਬੈਠਣ ਦੀ ਦੇਰ ਸੀ ਕਿ ਚੁੱਪ ਕਿਉਂ ਕਰ ਗਿਆ ? ਤਾਂ ਅੱਗੋਂ ਉਤਰ ਮਿਲੇਗਾ, ਕਿ ਅਸਲ ਵਿਚ ਭੰਵਰੇ ਦੇ ਮੂੰਹ ਨੂੰ ਜਦੋਂ ਰੱਸ ਨਹੀਂ ਮਿਲਿਆ, ਉਤਨੀ ਦੇਰ ਤੱਕ ਗੂੰਜ ਪਾਉਂਦਾ ਸੀ। ਜਦੋਂ ਫੁੱਲ ਦੇ ਰੱਸ ਵਿਚ ਮਗਨ ਹੋ ਜਾਂਦਾ ਹੈ ਤਾਂ ਇਸਦੀ ਗੂੰਜ ਆਪਣੇ ਆਪ ਬੰਦ ਹੋ ਜਾਂਦੀ ਹੈ। ਖ਼ਾਲੀ ਭੰਵਰੇ ਦਾ ਮੂੰਹ ਗੂੰਜ ਪਾਉਂਦਾ ਹੈ ਤੇ ਜਦੋਂ ਰੱਸ ਵਿਚ ਮਗਨ ਹੋ ਜਾਂਦਾ ਹੈ ਫਿਰ ਗੂੰਜ ਨਹੀਂ।

ਮੈਂ ਤੀਸਰੀ ਉਦਾਹਰਣ ਅਰਜ਼ ਕਰਾਂ। ਸਿਪੀ ਦਾ ਮੂੰਹ ਖੁੱਲ੍ਹਾ ਹੈ। ਸਮੁੰਦਰ ਦੇ ਪਾਣੀ ਉਪਰ ਸਿਪੀ ਤਰਦੀ ਹੈ। ਜੇ ਯਤਨ ਕਰੀਏ ਤੇ ਸਿਪੀ ਨੂੰ ਪਕੜ ਕੇ ਹੱਥ ਨਾਲ ਬੰਦ ਕਰੀਏ ਕਿ ਇਹਦਾ ਮੂੰਹ ਬੰਦ ਹੋ ਜਾਏ ਤਾਂ ਕਦਾਚਿਤ ਸਿਪੀ ਦਾ ਮੂੰਹ ਹੱਥ ਨਾਲ ਘੁਟਿਆਂ ਬੰਦ ਨਹੀਂ ਹੁੰਦਾ, ਪਰ ਜਦੋਂ ਤਰਦੀ ਹੋਈ ਸਿੱਪੀ ਦੇ ਵਿਚ ਇਕ ਪਾਣੀ ਦੀ ਸਵਾਂਤੀ ਬੂੰਦ ਚਲੀ ਜਾਏ, ਤਾਂ ਸਿੱਪੀ ਦਾ ਮੂੰਹ ਆਪਣੇ ਆਪ ਬੰਦ ਹੋ ਜਾਂਦਾ ਹੈ। ਜੇ ਉਸ ਸਿੱਪੀ ਦਾ ਮੂੰਹ ਖੋਲ੍ਹਣ ਦਾ ਯਤਨ ਕਰੀਏ, ਤਾਂ ਫਿਰ ਖੁੱਲਦਾ ਨਹੀਂ। ਸਿਆਣੇ ਕਹਿੰਦੇ ਹਨ ਕਿ ਖ਼ਾਲੀ ਸਿੱਪੀ ਦਾ ਮੂੰਹ ਖੁੱਲਾ ਹੈ, ਸਵਾਂਦੀ ਬੂੰਦ ਪੈ ਜਾਏ ਤਾਂ ਸਿੱਪੀ ਦਾ ਮੂੰਹ ਬੰਦ ਹੋ ਜਾਂਦਾ ਹੈ। ਗੁਰਮੁਖੋ ! ਖ਼ਾਲੀ ਹਿਰਦੇ ਹੀ ਬੋਲਦੇ ਹਨ। ਜਿਸ ਗੁਰੂ ਤੇਗ਼ ਬਹਾਦਰ ਦੇ ਹਿਰਦੇ ਵਿਚ ਸੱਚੇ ਨਾਮ ਦੀ ਬੂੰਦ ਟਿੱਕ

ਗਈ ਹੈ, ਯਤਨ ਕਰੇ ਤਾਂ ਗੁਰੂ ਤੇਗ਼ ਬਹਾਦਰ ਤਾਂ ਵੀ ਗੰਭੀਰ। ਇਹ ਸੱਚ ਹੈ ਕਿ ਜਿੰਨਾ ਕੋਈ ਚੁੱਪ ਵਿਚ ਆਪਣੇ ਅੰਦਰ ਟਿੱਕਦਾ ਹੈ ਨਾਮ ਵਿਚ, ਉਤਨਾ ਕੀਮਤੀ ਜਨਮ ਬਣਦਾ ਹੈ। ਜਿਹੜਾ ਬੀਜ ਮਿੱਟੀ ਦੇ ਥੱਲੇ ਆਪਣੇ ਆਪ ਨੂੰ ਖ਼ਾਮੋਸ਼ ਕਰ ਲੈਂਦਾ ਹੈ, ਉਸੇ ਬੀਜ ਦੇ ਵਿਚੋਂ ਇਕ ਦਿਨ ਕੀਮਤੀ ਰੁੱਖ ਨਿਕਲਦਾ ਹੈ। ਗੁਰੂ ਤੇਗ਼ ਬਹਾਦਰ ਬਾਲ ਉਮਰ ਵਿਚ ਬਿਲਕੁਲ ਚੁੱਪ ਹਨ, ਤੇ ਉਹਨਾਂ ਨੂੰ ਸਮਝ ਹੈ ਕਿ-

*ਸਾਚਾ ਨਾਮੁ ਮੇਰਾ ਆਧਾਰੋ॥*

*ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥*

*ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ॥*

*ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ॥*

(ਅਨੰਦੁ ਸਾਹਿਬ)

ਗੁਰੂ ਤੇਗ਼ ਬਹਾਦਰ ਬੋਲਦੇ ਹਨ, ਪਰ ਉਹ ਇਸ ਸ਼ਬਦ ਨੂੰ ਕਮਾ ਕੇ ਬੋਲਦੇ ਹਨ-

*ਸੰਤੁ ਮਿਲੈ ਕਿਛੁ ਸੁਨੀਐ ਕਹੀਐ॥*

ਕੋਈ ਰੱਬ ਦਾ ਪਿਆਰਾ ਮਿਲਦਾ ਹੈ ਤਾਂ ਉਸਦੇ ਨਾਲ ਹੱਸਦੇ ਹਨ, ਗੱਲ ਕਰਦੇ ਹਨ, ਪਰ ਉਹਨਾਂ ਦਾ ਹੱਸਣਾ ਸੰਸਾਰ ਦਾ ਹੱਸਣਾ ਨਹੀਂ, ਉਹਨਾਂ ਦਾ ਹਾਸਾ ਵੀ ਨਾਮ ਵਿਚ ਹੈ। ਕਹਿੰਦੇ ਹਨ-

*ਸੰਤੁ ਮਿਲੈ ਕਿਛੁ ਸੁਨੀਐ ਕਹੀਐ॥*

*ਮਿਲੈ ਅਸੰਤੁ ਮਸਟਿ ਕਰਿ ਰਹੀਐ॥ ੧॥*

*ਬਾਬਾ ਬੋਲਨਾ ਕਿਆ ਕਹੀਐ॥*

*ਜੈਸੇ ਰਾਮ ਨਾਮ ਰਵਿ ਰਹੀਐ॥ ੧॥ ਰਹਾਉ॥*

(ਅੰਗ ੮੭੦)

ਬੋਲਦੇ ਹਨ, ਕਿਥੇ ?

*ਸੰਤਨ ਸਿਉ ਬੋਲੇ ਉਪਕਾਰੀ॥*

*ਮੂਰਖ ਸਿਉ ਬੋਲੇ ਝਖ ਮਾਰੀ॥ ੨॥*

*ਬੋਲਤ ਬੋਲਤ ਬਢਹਿ ਬਿਕਾਰਾ॥*

*ਬਿਨੁ ਬੋਲੇ ਕਿਆ ਕਰਹਿ ਬੀਚਾਰਾ॥੩॥*

*ਕਹੁ ਕਬੀਰ ਛੂਛਾ ਘਟੁ ਬੋਲੈ॥*

ਛੂਛਾ ਦਾ ਅੱਖਰੀ ਅਰਥ ਹੈ ਖ਼ਾਲੀ, ਘਟ ਦਾ ਅਰਥ ਹੈ ਘੜਾ। ਖ਼ਾਲੀ ਘੜੇ ਨੂੰ ਖੜਕਾ ਕੇ ਦੇਖੋ ਤਾਂ ਅਵਾਜ਼ ਨਿਕਲਦੀ ਹੈ ਤੇ ਜਿਹੜੇ ਘੜੇ ਭਰੇ ਹੋਣ, ਭਰੇ ਹੋਏ ਘੜੇ ਨੂੰ ਟਨਕਾ ਕੇ

ਯਤਨ ਕਰੋ, ਭਰਿਆਂ ਵਿਚੋਂ ਅਵਾਜ਼ ਨਹੀਂ ਨਿਕਲਦੀ। ਖ਼ਾਲੀ ਵਿਚੋਂ ਅਵਾਜ਼ ਨਿਕਲਦੀ ਹੈ।

*ਕਹੁ ਕਬੀਰ ਛੂਛਾ ਘਟੁ ਬੋਲੈ॥*
*ਭਰਿਆ ਹੋਇ ਸੁ ਕਬਹੁ ਨ ਡੋਲੈ॥*

(ਅੰਗ ੮੭੦)

ਗੁਰੂ ਤੇਗ਼ ਬਹਾਦਰ ਜੀ ਨੇ ਅੰਮ੍ਰਿਤਸਰ ਦੀ ਧਰਤੀ 'ਤੇ ਨਾਮ, ਸਿਮਰਨ, ਜੱਪ, ਤੱਪ, ਬੰਦਗੀ ਸ਼ੁਰੂ ਕਰ ਦਿੱਤੀ। ਪਿਤਾ ਗੁਰੂ ਜੀ ਦੇ ਨਾਲ ਆਏ। ਅੰਮ੍ਰਿਤਸਰ ਦੀ ਧਰਤੀ ਨੂੰ ਛੱਡ ਕੇ ਹਜ਼ੂਰ ਕਰਤਾਰਪੁਰ ਦੀ ਧਰਤੀ 'ਤੇ ਆਏ ਹਨ। ਚੌਥੀ ਜੰਗ ਵਿਚ ਗੁਰੂ ਤੇਗ਼ ਬਹਾਦਰ ਜੀ ਸ਼ਾਮਲ ਹੋਏ ਹਨ। ਇਸੇ ਕਰਤਾਰਪੁਰ ਦੀ ਧਰਤੀ 'ਤੇ ਭਾਈ ਲਾਲ ਚੰਦ ਦੀ ਸਪੁੱਤਰੀ, ਜਿੰਨ੍ਹਾਂ ਨੂੰ ਆਪਾਂ ਕਹਿੰਦੇ ਹਾਂ ਮਾਤਾ ਗੁਜਰੀ ਜੀ। ਉਹਨਾਂ ਦੀ ਸ਼ਾਦੀ ਗੁਰੂ ਤੇਗ਼ ਬਹਾਦਰ ਜੀ ਨਾਲ ਹੋਈ। ਕਰਤਾਰਪੁਰ ਦੀ ਧਰਤੀ ਤੋਂ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਮਾਤਾ ਨਾਨਕੀ ਤੇ ਗੁਰੂ ਤੇਗ਼ ਬਹਾਦਰ ਜੀ ਦੇ ਮਹਿਲ ਮਾਤਾ ਗੁਜਰੀ ਜੀ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਚੱਲੇ ਗਏ। ਕੀਰਤਪੁਰ ਸਾਹਿਬ ਜਾ ਕੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਰੋਜ਼ ਦਾ ਨੇਮ ਸੀ ਕਿ ਸੰਗਤ ਵਿਚ ਬੈਠਣਾ, ਬਾਣੀ ਦਾ ਕੀਰਤਨ ਤੇ ਸੇਵਾ ਤੋਂ ਬਿਨਾਂ ਹੋਰ ਦੂਜੀ ਕੋਈ ਗੱਲ ਨਹੀਂ।

ਗੁਰੂ ਹਰਿਗੋਬਿੰਦ ਸਾਹਿਬ ਨੇ ਕੀਰਤਪੁਰ ਦੀ ਧਰਤੀ 'ਤੇ ਫ਼ੈਸਲਾ ਕੀਤਾ ਹੈ ਕਿ ਗੱਦੀ ਆਪਣੇ ਪੁੱਤਰ ਨੂੰ ਨਹੀਂ, ਬਾਬਾ ਗੁਰਦਿੱਤਾ ਜੀ ਦੇ ਵੱਡੇ ਸਪੁੱਤਰ, ਆਪਣੇ ਪੋਤਰੇ ਗੁਰੂ ਹਰਿ ਰਾਏ ਸਾਹਿਬ ਨੂੰ ਦੇਣੀ ਹੈ। ਜਦੋਂ ਗੁਰੂ ਹਰਿ ਰਾਏ ਸਾਹਿਬ ਨੂੰ ਗੁਰਗੱਦੀ ਦਿੱਤੀ ਤਾਂ ਮਾਤਾ ਨਾਨਕੀ ਜੀ ਕੋਲ ਆਏ ਤੇ ਹੱਥ ਜੋੜ ਕੇ ਪੁੱਛਿਆ, ਸੱਚੇ ਪਾਤਿਸ਼ਾਹ ! ਮੇਰਾ ਪੁੱਤਰ ਨਾ ਤਾਂ ਕਿਸੇ ਮਸੰਦ ਨਾਲ ਬੋਲਦਾ ਹੈ, ਨਾ ਸੰਗਤ ਵਿਚ ਜ਼ਿਆਦਾ ਵਿਚਰਦਾ ਹੈ! ਨਾ ਇਹ ਕਿਸੇ ਦੇ ਨਾਲ ਲੈਣ ਦੇਣ ਦੀ ਗੱਲ ਕਰਦਾ ਹੈ। ਤੁਸੀਂ ਕਿਰਪਾ ਕਰਕੇ ਦੱਸੋ ਕਿ ਮੇਰੇ ਪੁੱਤਰ ਦਾ ਕੀ ਬਣੇਗਾ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਉਸ ਵੇਲੇ ਤਿੰਨ ਬਖ਼ਸ਼ਸ਼ਾਂ ਮਾਤਾ ਨਾਨਕੀ ਜੀ ਨੂੰ ਦਿੱਤੀਆਂ। ਇਕ ਤਾਂ ਆਪਣੇ ਕੋਲ ਜਿਹੜਾ ਹੱਥ ਪੂੰਝਣ ਲਈ ਰੁਮਾਲ ਸੀ, ਉਹ ਰੁਮਾਲ ਦੇ ਦਿੱਤਾ। ਦੂਸਰੀ ਆਪਣੇ ਕੋਲ ਗੁਰਬਾਣੀ ਦੀ ਪੋਥੀ ਸੀ, ਉਹ ਦੇ ਦਿੱਤੀ ਤੇ ਤੀਸਰੀ ਹਰਿਗੋਬਿੰਦ ਸਾਹਿਬ ਨੇ ਆਪਣੇ ਕੋਲੋਂ ਕਟਾਰ ਦੇ ਦਿੱਤੀ। ਨਾਲ ਇਹ ਸ਼ਬਦ ਕਹੇ, ਨਾਨਕੀ ਜੀ ! ਤੁਸੀਂ ਕੀਰਤਪੁਰ ਸਾਹਿਬ ਨਹੀਂ ਰਹਿਣਾ, ਸਾਡੇ ਜਾਣ ਤੋਂ ਬਾਅਦ ਤੁਸੀਂ ਬਕਾਲੇ ਦੀ ਧਰਤੀ 'ਤੇ ਚਲੇ ਜਾਣਾ ਹੈ। ਬਕਾਲੇ ਗੁਰੂ ਤੇਗ਼ ਬਹਾਦਰ ਜੀ ਨੂੰ ਕਿਉਂ ਭੇਜਦੇ ਪਏ ਹਨ, ਇਸ ਦਾ ਕੋਈ ਕਾਰਣ ਹੈ। ਕਿਉਂਕਿ ਮਾਤਾ ਗੰਗਾ ਜੀ ਨੇ ਇਸੇ ਬਕਾਲਾ ਸਾਹਿਬ ਦੀ ਧਰਤੀ 'ਤੇ ਆਪਣੇ ਸਰੀਰਿਕ ਚੋਲੇ ਨੂੰ ਤਿਆਗਿਆ ਸੀ। ਬਾਬਾ ਬਕਾਲਾ ਬਾਅਦ ਵਿਚ ਨਾਮ ਹੈ, ਪਹਿਲਾਂ ਕੇਵਲ ਬਕਾਲਾ ਸੀ।

ਗੁਰੂ ਹਰਿਗੋਬਿੰਦ ਸਾਹਿਬ ਬਕਾਲੇ ਗਏ। ਇਥੇ ਇਕ ਸਿੱਖ ਸੀ ਭਾਵਨਾ ਵਾਲਾ। ਜਿਸ ਗੁਰਦੁਆਰੇ ਦੇ ਅੱਜ ਆਪਾਂ ਦਰਸ਼ਨ ਕਰਦੇ ਹਾਂ, ਬਾਬਾ ਬਕਾਲਾ ਸਾਹਿਬ। ਉਸ ਸਿੱਖ ਦਾ

ਨਾਮ ਸੀ ਭਾਈ ਮਹਿਰਾ। ਭਾਈ ਮਹਿਰੇ ਨੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੀ ਸੇਵਾ ਕੀਤੀ। ਮਾਤਾ ਗੰਗਾ ਜੀ ਦੇ ਚਲਾਣੇ ਵੇਲੇ ਉਹ ਕੋਲ ਸੀ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਬਕਾਲੇ ਦੀ ਧਰਤੀ ਤੋਂ ਵਾਪਸ ਆਉਣ ਲੱਗੇ ਤਾਂ ਭਾਈ ਮਹਿਰੇ ਨੇ ਹੱਥ ਜੋੜ ਕੇ ਕਿਹਾ ਕਿ ਚਿਤ ਕਰਦਾ ਹੈ ਕੁਝ ਦਿਨ ਮੇਰੇ ਘਰ ਵਿਚ ਤੁਸੀਂ ਹੋਰ ਠਹਿਰੋ। ਆਪ ਕ੍ਰਿਪਾ ਕਰੋ ਕੁਝ ਸਮਾਂ ਇਸ ਧਰਤੀ 'ਤੇ ਭਾਗ ਲਗਾਉ। ਤਾਂ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਕਿਹਾ, ਭਾਈ ਮਹਿਰੇ, ਚੇਤੇ ਰੱਖੀਂ। ਸਮਾਂ ਆਵੇਗਾ, ਇਕ ਦੋ ਦਿਨ ਨਹੀਂ, ਅਸੀਂ ਕਈ ਸਾਲ ਤੇਰੇ ਘਰ ਵਿਚ ਆ ਕੇ ਰਹਾਂਗੇ। ਤੇਰੇ ਘਰ ਦੇ ਅੰਦਰ ਬੰਦਗੀ ਦਾ ਪਰਵਾਹ ਚੱਲੇਗਾ। ਤੇਰੇ ਘਰ ਅੰਦਰ ਰੂਹਾਨੀਅਤ ਦੀਆਂ ਤਰੰਗਾਂ ਉੱਠਣਗੀਆਂ। ਅੱਜ ਸਾਨੂੰ ਜਾਣ ਦੇ, ਕੋਈ ਸਮਾਂ ਆਏਗਾ ਕਿ ਸਾਲਾਂ ਬੱਧੀ ਅਸੀਂ ਤੇਰੇ ਘਰ ਵਿਚ ਟਿਕਾਂਗੇ। ਸੱਚ ਜਾਣੋ, ਗੁਰੂ ਹਰਿਗੋਬਿੰਦ ਸਾਹਿਬ ਨੇ ਕੀਰਤਪੁਰ ਦੀ ਧਰਤੀ 'ਤੇ ਇਹ ਦਾਤਾਂ ਦੇ ਕੇ, ਗੁਰੂ ਤੇਗ਼ ਬਹਾਦਰ ਜੀ ਨੂੰ, ਮਾਤਾ ਨਾਨਕੀ ਜੀ ਨੂੰ ਤੇ ਗੁਰੂ ਤੇਗ਼ ਬਹਾਦਰ ਜੀ ਦੇ ਮਹਿਲ ਨੂੰ ਬਕਾਲਾ ਸਾਹਿਬ ਦੀ ਧਰਤੀ 'ਤੇ ਭੇਜ ਦਿੱਤਾ।

ਬਕਾਲਾ ਸਾਹਿਬ ਗੁਰੂ ਤੇਗ਼ ਬਹਾਦਰ ਜੀ ਦਾ ਉਹ ਅਸਥਾਨ ਦੇਖੋ, ਜਿਸ ਥਾਂ 'ਤੇ ਬੈਠ ਕੇ ਕੇਵਲ ਪ੍ਰਮਾਤਮਾ ਦੀ ਇਬਾਦਤ ਕੀਤੀ। ਕੇਵਲ ਪ੍ਰਮਾਤਮਾ ਦਾ ਚਿੰਤਨ ਕੀਤਾ, ਸਾਈਂ ਦਾ ਸਿਮਰਨ ਕੀਤਾ। ਇਥੇ ਗੁਰੂ ਤੇਗ਼ ਬਹਾਦਰ ਜੀ ਕਿਸੇ ਨਾਲ ਫਾਲਤੂ ਨਹੀਂ ਬੋਲਦੇ। ਅੱਗੇ ਵੀ ਚੁੱਪ ਸਨ। ਸ਼ਾਮ ਨੂੰ ਜਦੋਂ ਸੂਰਜ ਛੁੱਪਦਾ ਸੀ ਤਾਂ ਕਦੀ ਘੋੜੀ 'ਤੇ ਅਸਵਾਰ ਹੋ ਕੇ ਬਕਾਲੇ ਪਿੰਡ ਦੀ ਜੂਹ ਤੋਂ ਬਾਹਰ ਜਾਣਾ। ਥੋੜੀ ਜਿਹੀ ਸੈਰ ਕਰਕੇ ਫਿਰ ਵਾਪਸ ਆ ਜਾਣਾ, ਨਹੀਂ ਤਾਂ ਸਾਰਾ ਦਿਨ ਕਰਤਾਰ ਦੀ ਇਬਾਦਤ ਵਿਚ ਜੁੜੇ ਰਹਿੰਦੇ। ਇਥੋਂ ਦੀ ਘਟਨਾ ਨੂੰ ਸਾਹਿਬ ਗੁਰੂ ਕਲਗੀਧਰ ਜੀ ਦੇ ਬਚਨਾਂ ਵਿਚ ਅਸੀਂ ਪੜ੍ਹਦੇ ਹਾਂ। ਉਹ ਕਹਿੰਦੇ ਹਨ ਕਿ ਮੇਰੇ ਪਿਤਾ ਜੀ ਤੇ ਮੇਰੇ ਮਾਤਾ ਜੀ ਦੀ ਇੰਨੀ ਕੁ ਭਗਤੀ ਸੀ, ਇੰਨੀ ਅਰਾਧਨਾ ਸੀ ਕਿ ਉਹਨਾਂ ਦੀ ਕਮਾਈ ਨੂੰ ਦੇਖ ਕੇ ਪ੍ਰਮਾਤਮਾ ਤਰੁੱਠ ਪਏ। ਪਿਤਾ ਜੀ ਦੀ ਭਗਤੀ ਦਾ ਜ਼ਿਕਰ ਗੁਰੂ ਕਲਗੀਧਰ ਜੀ ਨੇ ਬਚਿੱਤਰ ਨਾਟਕ ਵਿਚ ਕੀਤਾ ਹੈ। ਕਹਿੰਦੇ ਹਨ-

*ਤਾਤ ਮਾਤ ਮੁਰ ਅਲਖ ਅਰਾਧਾ।*

ਮੇਰੇ ਤਾਤ ਪਿਤਾ ਜੀ, ਮਾਤ ਮਾਂ, ਮਾਤਾ ਤੇ ਪਿਤਾ ਜੀ ਨੇ ਉਸ ਅਲੱਖ ਪ੍ਰਮਾਤਮਾ ਦੀ ਭਗਤੀ ਕੀਤੀ।

*ਬਹੁ ਬਿਧਿ ਜੋਗ ਸਾਧਨਾ ਸਾਧਾ॥*
*ਤਿਨ ਜੋ ਕਰੀ ਅਲਖ ਕੀ ਸੇਵਾ॥*
*ਤਾ ਤੇ ਭਏ ਪ੍ਰਸੰਨ ਗੁਰਦੇਵਾ॥*

ਉਸ ਅਲੱਖ ਪ੍ਰਮਾਤਮਾ ਦੀ ਇਬਾਦਤ ਕੀਤੀ। ਉਥੇ ਸਿਮਰਨ ਕੀਤਾ ਗਿਆ। ਇਥੇ ਗੁਰੂ ਹਰਿਰਾਇ ਸਾਹਿਬ ਗੱਦੀ 'ਤੇ ਬਿਰਾਜਮਾਨ ਸਨ। ਉਹਨਾਂ ਨੇ ਆਪਣੇ ਛੋਟੇ ਸਪੁੱਤਰ ਧੰਨ

ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਗੁਰਤਾ ਗੱਦੀ ਦੇ ਦਿੱਤੀ। ਗੁਰੂ ਤੇਗ਼ ਬਹਾਦਰ ਜੀ ਆਪਣੇ ਮਾਲਕ ਦੀ ਯਾਦ ਵਿਚ ਬਕਾਲਾ ਸਾਹਿਬ ਦੀ ਧਰਤੀ 'ਤੇ ਟਿਕੇ ਰਹੇ। ਗੁਰਮੁਖੋ ! ਅੱਜ ਉਹ ਰੱਸ ਭਰਦਾ ਪਿਆ ਹੈ। ਜਿਸਨੇ ਕਲੂ ਵਿਚ ਸਭ ਤੋਂ ਵੱਡਾ ਸਾਕਾ ਕਰਨਾ ਹੈ, ਜਿਸਨੇ ਇਤਨੇ ਵੱਡੇ ਜ਼ਾਲਮ ਨਾਲ ਟੱਕਰ ਲੈਣੀ ਹੈ ਤਾਂ ਅੰਦਰ ਦੀ ਕਮਾਈ ਵੀ ਇਤਨੀ ਹੋਣੀ ਚਾਹੀਦੀ ਹੈ। ਕਿਉਂਕਿ ਕਮਾਈ ਤੋਂ ਬਿਨਾਂ, ਅੰਦਰ ਦੇ ਸਿਮਰਨ ਤੋਂ ਬਿਨਾਂ ਅਡੋਲਤਾ ਨਹੀਂ।

ਇਬਾਦਤ ਤੋਂ ਬਿਨਾਂ ਸ਼ਹਾਦਤ ਨਹੀਂ। ਅੰਦਰ ਦੀ ਬੰਦਗੀ ਤੋਂ ਬਿਨਾਂ ਕੁਰਬਾਨੀ ਨਹੀਂ। ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਬਕਾਲਾ ਸਾਹਿਬ ਹਨ ਤੇ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਸੱਚੀ ਸਰਕਾਰ ਦਿੱਲੀ ਦੀ ਧਰਤੀ 'ਤੇ ਬੰਗਲਾ ਸਾਹਿਬ ਆਪਣੇ ਪੰਜ ਭੂਤਕ ਸਰੀਰ ਨੂੰ ਸੰਕੋਚਨ ਲੱਗੇ, ਤਾਂ ਉਸ ਵੇਲੇ ਗੁਰੂ ਘਰ ਦਾ ਇਕ ਅਨਿਨ ਸੇਵਕ ਸੀ। ਉਸ ਦਾ ਨਾਮ ਸੀ ਦੀਵਾਨ ਦੁਰਗਾ ਮੱਲ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਚਰਨਾਂ ਵਿਚ ਆਇਆ। ਹੱਥ ਜੋੜ ਕੇ ਪੁੱਛਿਆ, ਸੱਚੇ ਪਾਤਿਸ਼ਾਹ ! ਇਹ ਕੀ ਲੀਲਾ, ਕੀ ਖੇਡ ਵਰਤਾਣ ਲੱਗੇ ਹੋ ? ਆਪ ਜੀ ਤੋਂ ਬਾਅਦ ਇਹ ਸਿੱਖ ਸੰਗਤ ਕਿਹਦੇ ਚਰਨਾਂ ਵਿਚ ਬੈਠੇਗੀ ? ਕਿਸ ਤੋਂ ਪਿਆਰ ਮਿਲੇਗਾ ਗੁਰੂ ਨਾਨਕ ਜੀ ਦਾ ? ਸਿੱਖ ਵਿਦਵਾਨ ਕਹਿੰਦੇ ਹਨ, ਕਿ ਧੰਨ ਗੁਰੂ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਨੇ ਉਸ ਵੇਲੇ ਗੁਰਗੱਦੀ ਦੀ ਰਸਮ ਅਦਾ ਕਰਨ ਦੀ ਜੋ ਸਮੱਗਰੀ ਸੀ, ਉਹ ਮੰਗਾਈ ਤੇ ਆਪ ਜੀ ਨੇ ਮੰਜੇ 'ਤੇ ਲੇਟਿਆਂ ਹੋਇਆਂ, ਤਿੰਨ ਵਾਰੀ ਸੱਜੇ ਹੱਥ ਨਾਲ ਉਹਦੀ ਪ੍ਰਕਰਮਾ ਕੀਤੀ। ਉਸ ਦੀ ਸੱਜੇ ਹੱਥ ਨਾਲ ਪ੍ਰਕਰਮਾ ਕਰਕੇ ਨਾਲ ਇਹ ਸ਼ਬਦ ਕਹਿ ਦਿੱਤੇ-

*"ਬਾਬਾ ਬਸੈ ਗਰਾਮ ਬਕਾਲੇ।*
*ਬਨ ਗੁਰ ਸੰਗਤ ਸਗਲ ਸੰਮ੍ਹਾਲੇ।"*

ਭਾਵ ਸਾਡੇ ਬਾਬਾ ਜੀ ਬਕਾਲੇ ਦੀ ਧਰਤੀ 'ਤੇ ਰਹਿੰਦੇ ਹਨ, ਗੁਰੂ ਜੋਤ ਉਹਨਾਂ ਵਿਚ ਚੱਲੀ ਗਈ ਹੈ। ਅੱਜ ਤੋਂ ਬਾਅਦ ਗੁਰੂ ਬਣ ਕੇ ਸੰਗਤ ਦੀ ਸੰਭਾਲ ਕਰਨਗੇ। ਦੀਵਾਨ ਦੁਰਗਾ ਮੱਲ ਨੇ ਇਹ ਪੁੱਛਣ ਦੀ ਜੁਰਅੱਤ ਕਰ ਲਈ, ਮਹਾਰਾਜਾ ! ਕਿਹੜੇ ਬਾਬਾ ? ਹਜ਼ੂਰ ਨੇ ਕਿਹਾ, ਸਿੱਖ ਆਪ ਲੱਭ ਲੈਣਗੇ।

ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਬਖ਼ਸ਼ਿਸ਼ ਕਰ ਦਿੱਤੀ ਬਾਬਾ ਬਕਾਲਾ 'ਤੇ। ਇੱਧਰ ਜਦੋਂ ਬਾਬਾ ਬਕਾਲਾ ਸ਼ਬਦ ਪੰਜਾਬ ਦੇ ਮਸੰਦਾਂ ਨੂੰ ਪਤਾ ਲੱਗਾ, ਧੀਰ ਮੱਲੀਆਂ ਨੂੰ ਪਤਾ ਲੱਗਾ ਅਤੇ ਜਿਹੜੇ ਹੋਰ ਕੋਈ ਸੋਢੀ ਪਰਿਵਾਰ ਨਾਲ ਸੰਬੰਧਿਤ ਸਨ, ਉਹਨਾਂ ਨੂੰ ਪਤਾ ਲੱਗਾ ਤਾਂ ਸਾਰੇ ਆਪਣੇ ਆਪਣੇ ਮੰਜੇ ਲੈ ਕੇ ਬਾਬੇ ਬਕਾਲੇ ਦੀ ਧਰਤੀ 'ਤੇ ਆ ਗਏ। ਦੁਕਾਨਾਂ ਲੱਗ ਗਈਆਂ। ਹਰ ਬੰਦਾ ਕਹੇ ਕਿ ਮੈਨੂੰ ਗੁਰੂ ਹਰਿਕ੍ਰਿਸ਼ਨ ਸਾਹਿਬ ਜੋਤ ਦੇ ਗਏ ਹਨ। ਹਰ ਬੰਦਾ ਕਹੇ ਕਿ ਮੈਨੂੰ ਜੋਤ ਦੇ ਗਏ ਨੇ ਅਤੇ ਸਭ ਤੋਂ ਵੱਡਾ ਦਾਅਵੇਦਾਰ ਸੀ ਧੀਰਮੱਲ। ਉਹ ਤਾਂ ਦਾਅਵੇਦਾਰ ਸੀ, ਕਿਉਂਕਿ ਇਕ ਤਾਂ ਉਹ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਸੱਚੇ ਪਾਤਿਸ਼ਾਹ ਦਾ ਤਾਇਆ ਲੱਗਦਾ ਸੀ। ਗੁਰੂ ਹਰਿ ਰਾਏ ਤੋਂ ਵੱਡਾ ਹੈ ਧੀਰਮੱਲ, ਦੂਸਰਾ ਬਾਬਾ ਗੁਰਦਿੱਤਾ

ਜੀ ਦਾ ਵੱਡਾ ਪੁੱਤਰ ਹੈ ਧੀਰਮੱਲ, ਤੇ ਤੀਸਰੀ ਗੱਲ ਉਹਦੇ ਕੋਲ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਸੀ। ਸਭ ਤੋਂ ਵੱਡਾ ਦਾਅਵੇਦਾਰ ਉਹ ਸੀ ਕਿ ਮੇਰੇ ਕੋਲ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਹੈ, ਇਹ ਗੁਰੂ ਜੋਤ ਮੇਰੇ ਅੰਦਰ ਪ੍ਰਵੇਸ਼ ਕਰ ਗਈ ਹੈ। ਹੁਣ ਸਿੱਖ ਸੰਗਤ ਬਕਾਲੇ ਦੀ ਧਰਤੀ ਨੂੰ ਆਈ ਤੇ ਇਥੇ ਕਈ ਮੰਜੀਆਂ ਲਾ ਕੇ ਬੈਠੇ ਹਨ। ਹਰ ਇਕ ਮਸੰਦ ਆਪਣੇ ਮੰਜੀਦਾਰ ਵੱਲ ਖਿੱਚ ਕੇ ਲਿਜਾਂਦਾ ਹੈ। ਸੰਗਤ ਵਿਚਾਰੀ ਹੈਰਾਨ ਹੋ ਗਈ। ਗੁਰੂ ਤਾਂ ਦਾਤਾ ਹੈ। ਇਹ ਤਾਂ ਮੰਗਤਿਆਂ ਦੀ ਤਰ੍ਹਾਂ ਅੱਗੇ ਦੌੜਦੇ ਪਏ ਹਨ। ਸੰਗਤ ਨੂੰ ਕੋਈ ਰਾਹ ਨਾ ਲੱਭਿਆ।

ਇਸ ਸਮੇਂ ਦੇ ਦੌਰਾਨ ਤਿੰਨ ਸਿੱਖ ਆਏ, ਜਿੰਨ੍ਹਾਂ ਨੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਮੱਖਣ ਸ਼ਾਹ ਦੇ ਆਉਣ ਤੋਂ ਪਹਿਲਾਂ ਹੀ ਗੁਰਿਆਈ ਦਾ ਤਿਲਕ ਦੇ ਦਿੱਤਾ ਸੀ। ਮੈਂ ਇਤਿਹਾਸ ਵਿਚੋਂ ਤਿੰਨਾਂ ਦੇ ਨਾਮ ਜ਼ਰੂਰ ਸਾਂਝੇ ਕਰਨਾ ਚਾਹੁੰਦਾ ਹਾਂ। ਇਕ ਤਾਂ ਦੀਵਾਨ ਦੁਰਗਾ ਮੱਲ ਹੈ, ਜੋ ਦਿੱਲੀ ਤੋਂ ਗੁਰੂ ਜੀ ਦੀ ਬਖ਼ਸ਼ਿਸ਼ ਲੈ ਕੇ, ਬਕਾਲੇ ਨੂੰ ਤੁਰਿਆ ਹੈ। ਦੂਸਰਾ ਅੰਮ੍ਰਿਤਸਰ ਦਾ ਇਕ ਅਨਿਨ ਸਿੱਖ ਸੀ ਭਾਈ ਗੜੀਆ ਜੀ। ਇਹ ਗੁਰੂ ਅਰਜਨ ਦੇਵ ਜੀ ਦੇ ਸਿੱਖ ਹੋਏ ਹਨ। ਗੁਰੂ ਹਰਿਗੋਬਿੰਦ ਸਾਹਿਬ ਨੇ ਭਾਈ ਗੜੀਆ ਨੂੰ ਬਹੁਤ ਪਿਆਰ ਕੀਤਾ। ਇਹ ਪੁਰਾਤਨ ਸਿੱਖ ਸੀ। ਭਾਈ ਗੜੀਆ ਜੀ ਬਾਬੇ ਬਕਾਲੇ ਆਏ ਹਨ ਤੇ ਤੀਸਰੇ ਹਨ ਬਾਬਾ ਬੁੱਢਾ ਸਾਹਿਬ ਜੀ ਦੇ ਪੜਪੋਤੇ ਭਾਈ ਗੁਰਦਿੱਤਾ ਜੀ। ਬਾਬਾ ਬੁੱਢਾ ਸਾਹਿਬ ਜੀ ਦੀ ਅੰਸ ਬੰਸ ਵਿਚੋਂ, ਦੀਵਾਨ ਦਰਗਾਹ ਮੱਲ ਦਿੱਲੀ ਤੋਂ ਆਏ, ਭਾਈ ਗੜੀਆ ਜੀ ਅੰਮ੍ਰਿਤਸਰ ਤੋਂ ਆਏ, ਤੇ ਗੁਰੂ ਅਮਰਦਾਸ ਜੀ ਦੀ ਅੰਸ ਬੰਸ ਵਿਚੋਂ, ਉਹਨਾਂ ਦੇ ਭਲਿਆਂ ਦੀ ਕੁੱਲ ਵਿਚੋਂ ਆਏ ਹਨ, ਬਾਬਾ ਦਵਾਰਕਾ ਦਾਸ ਜੀ। ਇਹ ਚਾਰ ਸੱਜਣ ਜਿਹੜੇ ਉਸ ਵੇਲੇ ਸਿੱਖੀ ਦੇ ਥੰਮ੍ਹ ਕਹੇ ਜਾ ਸਕਦੇ ਸਨ, ਗੁਰੂ ਸਿੱਖੀ ਕਮਾਉਣ ਵਾਲੇ। ਇਹਨਾਂ ਤਿੰਨਾਂ ਨੂੰ ਤਾਂ ਮਾਤਾ ਨਾਨਕੀ ਜੀ ਨੇ ਬੁਲਾਇਆ। ਭਾਈ ਗੜੀਆ ਜੀ ਨੂੰ ਬੁਲਾਇਆ ਅੰਮ੍ਰਿਤਸਰ ਪੱਤਰ ਭੇਜ ਕੇ, ਬਾਬਾ ਦਵਾਰਕਾ ਦਾਸ ਜੀ ਨੂੰ ਬੁਲਾਇਆ ਗੋਇੰਦਵਾਲ ਸਾਹਿਬ ਜੀ ਦੀ ਧਰਤੀ ਤੋਂ, ਤੇ ਭਾਈ ਗੁਰਦਿੱਤੇ ਨੂੰ ਬਾਬਾ ਬੁੱਢਾ ਜੀ ਦੀ ਅੰਸ ਬੰਸ ਵਿਚੋਂ, ਉਹਨਾਂ ਨੂੰ ਰਾਮਦਾਸ ਦੀ ਧਰਤੀ ਤੋਂ ਬੁਲਾਇਆ ਕਿ ਆਉ ਦੇਖੋ, ਗੁਰੂ ਨਾਨਕ ਦੀ ਜੋਤ ਤਾਂ ਮੇਰੇ ਪੁੱਤਰ ਗੁਰੂ ਤੇਗ਼ ਬਹਾਦਰ ਵਿਚ ਪ੍ਰਵੇਸ਼ ਕਰ ਗਈ ਹੈ, ਪਰ ਬਾਬੇ ਬਕਾਲੇ ਵਿਚ ਇਥੇ ਆਪੋਧਾਪੀ ਪੈ ਗਈ ਹੈ। ਤੇ ਜੇ ਅੱਜ ਸਿੱਖ ਆ ਕੇ ਗੁਰੂ ਕੋਲ ਸਿੱਖੀ ਦੇ ਥੰਮ੍ਹ ਬਣ ਕੇ, ਸਿੱਖੀ ਦਾ ਪ੍ਰਚਾਰ ਨਹੀਂ ਕਰਨਗੇ ਤਾਂ ਇਹਦਾ ਕੀ ਬਣੇਗਾ।

ਭਾਈ ਗੜੀਆ ਜੀ ਆਏ, ਭਾਈ ਗੁਰਦਿੱਤਾ ਜੀ ਆਏ, ਗੋਇੰਦਵਾਲ ਸਾਹਿਬ ਤੋਂ ਬਾਬਾ ਦਵਾਰਕਾ ਦਾਸ ਜੀ ਆਏ। ਆ ਕੇ ਕਹਿਣ ਲੱਗੇ ਗੁਰੂ ਤੇਗ਼ ਬਹਾਦਰ ਜੀ ਨੂੰ ਕਿ ਹੇ ਸੱਚੇ ਪਾਤਿਸ਼ਾਹ ! ਗੁਰੂ ਨਾਨਕ ਦੇਵ ਜੀ ਦੀ ਜੋਤ ਆਪ ਜੀ ਦੇ ਅੰਦਰ ਹੈ। ਕ੍ਰਿਪਾ ਕਰੋ ਇਸ ਵਿਆਕੁਲ ਸੰਗਤ ਨੂੰ ਕੌਣ ਸਹਾਰਾ ਦੇਵੇਗਾ। ਗੁਰੂ ਤੇਗ਼ ਬਹਾਦਰ ਜੀ ਚੁੱਪ ਸਨ। ਫਿਰ ਭਾਈ ਗੜੀਆ ਜੀ ਨੇ ਚਰਨ ਪਕੜੇ, ਸੱਚੀ ਸਰਕਾਰ ! ਆਪ ਜੀ ਤੋਂ ਬਿਨਾਂ ਕਿਸ ਨੇ ਸਹਾਰਾ ਦੇਣਾ ਹੈ। ਤੇ ਉਸ ਵੇਲੇ ਇਹਨਾਂ ਸਮਿਆਂ ਦੇ ਦੌਰਾਨ ਹੀ ਦਿੱਲੀ ਤੋਂ ਦੀਵਾਨ ਦੁਰਗਾ ਮੱਲ ਜੀ ਆ

ਗਏ। ਸਾਰੀ ਸਮੱਗਰੀ ਲਿਆ ਕੇ ਧੰਨ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ ਰੱਖ ਕੇ ਮੱਥਾ ਟੇਕ ਦਿੱਤਾ। ਤੇ ਭਾਈ ਗੁਰਦਿੱਤਾ ਜੀ ਜੋ ਬਾਬਾ ਬੁੱਢਾ ਜੀ ਦੀ ਅੰਸ ਬੰਸ ਵਿਚੋਂ ਸੱਜਣ ਹਨ, ਧੰਨ ਗੁਰੂ ਤੇਗ਼ ਬਹਾਦਰ ਜੀ ਨੂੰ ਗੁਰਿਆਈ ਦਾ ਤਿਲਕ ਦੇ ਦਿੱਤਾ। ਗੁਰਿਆਈ ਦਾ ਤਿਲਕ ਤਾਂ ਮਿਲ ਗਿਆ। ਸਿੱਖ ਸੰਗਤ ਨੇ ਗੁਰੂ ਤੇਗ਼ ਬਹਾਦਰ ਜੀ ਦੇ ਚਰਨ ਪਕੜ ਲਏ। ਤੇ ਸੱਚੀ ਸਰਕਾਰ ਨੇ ਸ਼ਬਦ ਕਹੇ, ਕਹਿਣ ਲੱਗੇ ਕਿ ਸਾਨੂੰ ਪ੍ਰਗਟ ਨਹੀਂ ਕਰਨਾ। ਚੁੱਪ ਕਰਕੇ ਗੁਰੂ ਨਾਨਕ ਦੀ ਬਾਣੀ ਪੜ੍ਹੋ। ਕਿਸੇ ਨਾਲ ਫਾਲਤੂ ਗੱਲ ਨਹੀਂ ਕਰਨੀ। ਕਿਸੇ ਮਸੰਦ ਨੂੰ ਦੱਸਣ ਦੀ ਲੋੜ ਨਹੀਂ, ਤੇ ਗੁਰਮੁਖੋ ! ਜਿਸ ਦੇ ਹਿਰਦੇ ਵਿਚ ਸੁਗੰਧੀ ਹੋਵੇ, ਉਹਨੂੰ ਕੀ ਲੋੜ ਹੈ ਰੌਲਾ ਪਾਉਣ ਦੀ। ਫੁੱਲ ਖਿੜ ਜਾਣ ਤਾਂ ਭੰਵਰੇ ਆਪਣੇ ਆਪ ਹੀ ਆ ਜਾਂਦੇ ਹਨ।

ਧੰਨ ਗੁਰੂ ਤੇਗ਼ ਬਹਾਦਰ ਜੀ ਅੱਜ ਵੀ ਖ਼ਾਮੋਸ਼ ਹਨ। ਇੱਧਰ ਤੁਹਾਡੇ ਇਸੇ ਹੀ ਧਰਤੀ ਦਾ ਰਹਿਣ ਵਾਲਾ, ਭਾਈ ਮੱਖਣ ਸ਼ਾਹ ਜਿਸ ਦਾ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਸੂਰਤ ਦੀ ਬੰਦਰਗਾਹ 'ਤੇ ਉਸ ਦਾ ਜਹਾਜ਼ ਫੱਸ ਗਿਆ ਸੀ ਤੂਫ਼ਾਨੀ ਵਿਚ, ਦਲਦਲ ਵਿਚ। ਗੁਰਮੁਖੋ ! ਇਹ ਉਹ ਭਾਈ ਮੱਖਣ ਸ਼ਾਹ ਹੈ ਜਿਹੜਾ 500 ਫ਼ੌਜੀ ਆਪਣੇ ਕੋਲ ਨਿੱਜੀ ਰੱਖਦਾ ਸੀ। ਇਹ ਮੁਗ਼ਲਾਂ ਦੀ ਫ਼ੌਜ ਦੀ ਰਸਦ ਢੋਂਦਾ ਹੁੰਦਾ ਸੀ। ਭਾਈ ਮੱਖਣ ਸ਼ਾਹ ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਦੇ ਘਰ ਦਾ ਅਨਿਨ ਸਿੱਖ ਸੀ। ਅੱਜ ਸਿੱਖ ਦਾ ਬੇੜਾ ਤੂਫ਼ਾਨ ਦੱਲਦੱਲ ਵਿਚ ਫੱਸਿਆ ਹੈ। ਇਸ ਦੇ ਜਹਾਜ਼ ਦੇ ਅਮਲੇ ਦੇ ਬੰਦਿਆਂ ਨੇ ਕਹਿ ਦਿੱਤਾ ਕਿ ਇਸ ਜਹਾਜ਼ ਨੂੰ ਹੁਣ ਕੋਈ ਵੀ ਕਿਨਾਰੇ ਨਹੀਂ ਲਗਾ ਸਕਦਾ। ਕਿਸੇ ਕੋਲ ਕੋਈ ਸਮਰੱਥਾ ਨਹੀਂ ਡੁੱਬਦੇ ਜਹਾਜ਼ ਨੂੰ ਕਿਨਾਰੇ ਲਿਜਾਏ। ਉਸ ਵੇਲੇ ਕਹਿੰਦੇ ਹਨ ਭਾਈ ਮੱਖਣ ਸ਼ਾਹ ਨੇ ਜੱਲ ਲੈ ਕੇ ਆਪਣੇ ਹੱਥ ਪੈਰ ਸੁੱਚੇ ਕੀਤੇ ਤੇ ਗਲ੍ਹ ਵਿਚ ਪੱਲਾ ਪਾ ਕੇ ਇਕੱਲੀ ਅਰਦਾਸ ਨਹੀਂ ਕੀਤੀ, ਪਹਿਲੇ ਆਪਣੇ ਨੇਤਰ ਬੰਦ ਕਰ ਲਏ ਤੇ ਜਹਾਜ਼ ਵਿਚ ਚੌਂਕੜਾ ਮਾਰ ਕੇ ਬੈਠ ਗਿਆ ਤੇ ਜਪੁਜੀ ਸਾਹਿਬ ਦਾ ਪਾਠ ਸ਼ੁਰੂ ਕਰ ਦਿੱਤਾ। ਤੁਸੀਂ ਕਹਿੰਦੇ ਹੋ ਕਿ ਜਹਾਜ਼ ਨੂੰ ਕੋਈ ਨਹੀਂ ਬਚਾ ਸਕਦਾ, ਤੁਹਾਡੇ ਕੋਲ ਸਮਰੱਥਾ ਨਹੀਂ ਜਹਾਜ਼ ਕਿਨਾਰੇ ਲਗਾ ਸਕੋ, ਪਰ ਮੇਰੇ ਕੋਲ ਇਕ ਇਹੋ ਜਿਹਾ ਮਲਾਹ ਹੈ, ਜਿਹੜਾ ਇਕੱਲੇ ਜਹਾਜ਼ ਨੂੰ ਪਾਣੀ ਵਿਚੋਂ ਨਹੀਂ, ਸਗੋਂ ਜੀਵਨ ਦੇ ਬੇੜੇ ਵੀ ਕਿਨਾਰੇ ਲਗਾ ਦੇਂਦਾ ਹੈ। ਪੁੱਛਿਆ ਤੇਰਾ ਮਲਾਹ ਕਿਹੜਾ ਹੈ ? ਤਾਂ ਇਕਾਗਰ ਚਿਤ ਕੀਤਾ, ਜਪੁਜੀ ਸਾਹਿਬ ਦਾ ਪਾਠ ਸ਼ੁਰੂ ਕਰ ਦਿੱਤਾ। ਜਪੁਜੀ ਸਾਹਿਬ ਇਕਾਗਰ ਹੋ ਕੇ ਪੜ੍ਹਿਆ। ਧੰਨ ਗੁਰੂ ਨਾਨਕ ਸਾਹਿਬ ਦੇ ਘਰ ਵਿਚ ਕੀਤੀ ਅਰਦਾਸ, ਸਤਿਗੁਰੂ ਦੇ ਚਰਨਾਂ ਵਿਚ ਆਪਣੇ ਧਿਆਨ ਨੂੰ ਜੋੜਿਆ ਤੇ ਜਿਹੜਾ ਬੇੜਾ ਦੱਲਦੱਲ ਵਿਚ ਧੱਸ ਰਿਹਾ ਸੀ, ਤੂਫ਼ਾਨ ਵਿਚ ਡੱਕੋ ਡੋਲੇ ਖਾਂਦਾ ਸੀ, ਮੇਰੇ ਗੁਰੂ ਨੇ ਕ੍ਰਿਪਾ ਕੀਤੀ ਅਤੇ ਇਸ ਦੇ ਡੁੱਬਦੇ ਹੋਏ, ਡਿੱਗਦੇ ਹੋਏ ਬੇੜੇ ਨੂੰ ਸਾਹਿਬ ਗੁਰੂ ਨਾਨਕ ਦੀ ਜੋਤ ਨੇ ਇਕ ਕਿਨਾਰੇ 'ਤੇ ਲਗਾ ਦਿੱਤਾ।

ਗੁਰੂ ਬੇੜੇ ਕਿਨਾਰੇ ਲਗਾਉਂਦੇ ਹਨ। ਕਦੀ ਪੁੱਛੋ ਖਾਂ, ਗੁਰੂ ਕਿਵੇਂ ਸਿੱਖ ਦੀ ਹਿਫ਼ਾਜ਼ਤ ਕਰਦੇ ਹਨ। ਅਸੀਂ ਬਾਣੀ ਵਿਚ ਇਹ ਬਚਨ ਪੜ੍ਹਦੇ ਹਾਂ-

*ਅਪੁਨੇ ਸੇਵਕ ਕੀ ਆਪੇ ਰਾਖੈ*

ਆਪਣਿਆਂ ਦੀ ਰੱਖਦਾ ਹੈ ਗੁਰੂ ਤੇਗ਼ ਬਹਾਦਰ।

*ਆਪੇ ਨਾਮ ਜਪਾਵੈ॥*

ਤੇ ਕੀ ਰੱਖਦਾ ਹੈ ?

*ਜਹ ਜਹ ਕਾਜ ਕਿਰਤਿ ਸੇਵਕ ਕੀ*

ਭਾਵੇਂ ਦੁਕਾਨ 'ਤੇ ਕਿਰਤ ਕਰੇ, ਭਾਵੇਂ ਸਮੁੰਦਰ ਵਿਚ ਜਹਾਜ਼ ਚਲਾਏ, ਭਾਵੇਂ ਪ੍ਰਦੇਸ ਵਿਚ ਬੈਠਾ ਹੋਵੇ, ਮੇਰਾ ਗੁਰੂ ਨਾਨਕ ਆਪਣੇ ਸੇਵਕ ਦੀ ਪੈਜ ਰੱਖਦਾ ਹੈ।

*ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥*
*ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥ ੧॥*
*ਸੇਵਕ ਕਉ ਨਿਕਟੀ ਹੋਇ ਦਿਖਾਵੈ॥*

ਗੁਰੂ ਤਾਂ ਆਪਣੇ ਸੇਵਕ ਦੇ ਅੰਗ ਸੰਗ ਹੈ।

*ਸੇਵਕ ਕਉ ਨਿਕਟੀ ਹੋਇ ਦਿਖਾਵੈ॥*
*ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥ ੧॥ ਰਹਾਉ॥*

(ਅੰਗ ੪੦੩)

ਮੇਰੇ ਬਾਬਾ ਜੀ ਕਹਿੰਦੇ ਹਨ-

*ਮੇਰੇ ਰਾਮ ਰਾਇ ਤੂੰ ਸੰਤਾ ਕਾ*

ਜਿਹੜੇ ਅਰਦਾਸ ਕਰਦੇ ਹਨ ਤੂੰ ਉਹਨਾਂ ਦਾ ਹੈਂ।

*ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ॥*
*ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ॥ ੧॥ ਰਹਾਉ॥*

(ਅੰਗ ੭੪੯)

ਸੱਚੇ ਪਾਤਿਸ਼ਾਹ !

*ਜਾ ਕਾ ਮੀਤੁ ਸਾਜਨੁ ਹੈ ਸਮੀਆ॥*
*ਤਿਸੁ ਜਨ ਕਉ ਕਹੁ ਕਾ ਕੀ ਕਮੀਆ॥*

ਕਹਿਣ ਲੱਗੇ-

*ਜਾ ਕਉ ਰਸੁ ਹਰਿ ਰਸੁ ਹੈ ਆਇਓ॥*
*ਸੋ ਅਨ ਰਸ ਨਾਹੀ ਲਪਟਾਇਓ॥ ੨॥*

(ਅੰਗ ੧੮੬)

ਗੁਰਬਾਣੀ ਵਿਚ ਇਕ ਬਚਨ ਆਉਂਦਾ ਹੈ-

*ਜਾ ਕਾ ਕਹਿਆ ਦਰਗਹ ਚਲੈ॥*

ਸਿੱਖ ਦੀ ਅਰਦਾਸ ਰੱਬ ਦੀ ਦਰਗਾਹ ਤੱਕ ਸੁਣੀ ਜਾਂਦੀ ਹੈ।

*ਜਾ ਕੀ ਪ੍ਰੀਤਿ ਗੋਬਿੰਦ ਸਿਉ ਲਾਗੀ॥*
*ਦੂਖੁ ਦਰਦੁ ਭ੍ਰਮੁ ਤਾ ਕਾ ਭਾਗੀ॥੧॥ਰਹਾਉ॥*
*ਜਾ ਕਉ ਰਸੁ ਹਰਿ ਰਸੁ ਹੈ ਆਇਓ॥*
*ਸੋ ਅਨ ਰਸ ਨਾਹੀ ਲਪਟਾਇਓ॥੨॥*
*ਜਾ ਕਾ ਕਹਿਆ ਦਰਗਹ ਚਲੈ॥*
*ਸੋ ਕਿਸ ਕਉ ਨਦਰਿ ਲੈ ਆਵੈ ਤਲੈ॥*

(ਅੰਗ ੧੯੬)

ਆਖ਼ਰ ਸਿੱਖ ਦੀ ਅਰਦਾਸ ਹੈ। ਬਾਬਾ ਜੀ ਤਾਂ ਇਤਨੀ ਕਿਰਪਾ ਕਰਦੇ ਹਨ। ਦੇਖੋ ਮੱਖਣ ਸ਼ਾਹ ਅੰਦਰੋਂ ਜੁੜਿਆ ਹੋਇਆ ਸਿੱਖ ਹੈ। ਗੁਰੂ ਜੀ ਨੇ ਕਿਹਾ ਕਿ ਸਿੱਖ ਗ੍ਰਿਹਸਤ ਵਿਚ ਰਹਿ ਕੇ ਸਾਈਂ ਨੂੰ ਯਾਦ ਕਰੇ। ਦੇਖੋ ਇਤਨੀ ਗੁਰੂ ਜੀ ਨੇ ਮੇਹਰ ਕੀਤੀ। ਕਹਿੰਦੇ ਹਨ ਸਿੱਖਾ, ਮੈਂ ਇਹ ਨਹੀਂ ਚਾਹੁੰਦਾ ਕਿ ਤੇਰਾ ਘਰ ਇਕ ਕੱਖਾਂ ਦੀ ਕੁੱਲੀ ਹੋਵੇ। ਪ੍ਰਮਾਤਮਾ ਤੈਨੂੰ ਏਨਾ ਕੁ ਦੇਵੇ ਕਿ ਲੋਕ ਇੱਟਾਂ ਚਿਣ ਚਿਣ ਕੇ ਘਰ ਬਣਾਉਂਦੇ ਹਨ ਪਰ ਤੇਰਾ ਘਰ ਸੁੱਚੇ ਮੋਤੀਆਂ ਦੇ ਨਾਲ ਬਣ ਜਾਏ। ਲੋਕ ਘਰ ਵਿਚ ਮਾਰਬਲ ਲਗਾਂਦੇ ਹਨ, ਤੇਰੇ ਘਰ ਵਿਚ ਕੀਮਤੀ ਰਤਨ ਜੜ੍ਹੇ ਹੋਣ। ਪ੍ਰਮਾਤਮਾ ਤੈਨੂੰ ਇਤਨੀਆਂ ਦਾਤਾਂ ਦੇਵੇ, ਬਸ ਇਕ ਗੱਲ ਚੇਤੇ ਰੱਖੀਂ ਕਿ ਏਨੇ ਵੱਡੇ ਘਰ ਵੜਦਿਆਂ, ਘਰ ਦੇਣ ਵਾਲੇ ਨੂੰ ਕਦੀ ਨਾ ਭੁੱਲੀਂ। ਬਾਬਾ ਜੀ ਨੇ ਕਿਹਾ-

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥*
*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥*

ਸੱਚੇ ਪਾਤਿਸ਼ਾਹ ! ਦੇਖੀਂ ਜੇ ਦਿੱਤਾ ਈ ਤਾਂ-

*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*

(ਅੰਗ ੧੪)

ਸਿੱਖ ਦੀ ਕਿੰਨੀ ਕੁ ਗੁਰੂ ਸੰਭਾਲ ਕਰਦੇ ਹਨ, ਕੇਵਲ ਬਾਹਰ ਦਾ ਬੇੜਾ ਨਹੀਂ ਗੁਰਮੁਖੋ ! ਮੱਖਣ ਸ਼ਾਹ ਦੇ ਗੁਰੂ ਨੇ ਅੰਦਰ ਦੇ ਬੇੜੇ ਵੀ ਪਾਰ ਲਗਾਏ ਤੇ ਬਾਹਰ ਦੇ ਵੀ ਬੇੜੇ ਪਾਰ ਲਾਏ। ਕਦੀ ਅਸੀਂ ਅਰਦਾਸ ਕੀਤੀ ਹੈ ਆਪਣੇ ਬੇੜੇ ਲਈ ? ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਵਿਚ ਮੱਖਣ ਸ਼ਾਹ ਦੇ ਬੇੜੇ ਦੀ ਗੱਲ ਤਾਂ ਕਰਦੇ ਹਾਂ, ਕਦੀ ਆਪਣੇ ਬੇੜੇ ਦੀ ਗੱਲ ਕਰੀਏ, ਸੱਚੇ ਪਾਤਿਸ਼ਾਹ ! -

*ਲੋਭ ਲਹਰਿ ਅਤਿ ਨੀਝਰ ਬਾਜੈ॥*
*ਕਾਇਆ ਡੂਬੈ ਕੇਸਵਾ॥ ੧ ॥*
*ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ॥*
*ਤਾਰਿ ਲੈ ਬਾਪ ਬੀਠੁਲਾ॥ ੧ ॥ ਰਹਾਉ ॥*

(ਅੰਗ ੧੧੯੬)

ਕਦੀ ਆਪਣੀ ਅਰਦਾਸ ਕਰੀਏ ਸੱਚੇ ਪਾਤਿਸ਼ਾਹ !

*ਫਰੀਦਾ ਭੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ॥*
*ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ॥*

(ਅੰਗ ੧੩੮੨)

ਤੇਰੀ ਬੇੜੀ ਡੁੱਬ ਚਲੀ ਹੈ। ਤੇ ਜੇ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ ਅਰਦਾਸ ਕਰਾਂਗੇ ਤਾਂ ਫਿਰ ਉੱਤਰ ਮਿਲੇਗਾ-

*ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥*
*ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ॥*

(ਅੰਗ ੧੩੮੨)

ਗੁਰੂ ਅੰਦਰ ਦੇ ਬੇੜੇ ਕਿਨਾਰੇ ਲਾਉਂਦੇ ਹਨ। ਕਦੀ ਗੁਰੂ ਅਰਜਨ ਸਾਹਿਬ ਦਾ ਸ਼ਬਦ ਪੜ੍ਹੋ। ਦੁਨੀਆਂ ਅੱਗ ਵਿਚ ਸੜ ਰਹੀ ਹੈ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਸਾਨੂੰ ਸੇਕ ਨਹੀਂ ਲੱਗਾ, ਕਿਉਂ ? ਕਹਿਣ ਲੱਗੇ-

*ਭੂਲੇ ਮਾਰਗੁ ਜਿਨਹਿ ਬਤਾਇਆ॥*

ਇਹ ਹੈ ਬੇੜਾ ਕਿਨਾਰੇ ਲੱਗਣਾ। ਭਾਈ ਮੱਖਣ ਸ਼ਾਹ ਦਾ ਬੇੜਾ ਭਟਕ ਗਿਆ ਸੀ। ਹੇ ਗੁਰੂ ਤੇਗ਼ ਬਹਾਦਰ ਜੀ ! ਸਾਡੀ ਜ਼ਿੰਦਗੀ ਦੇ ਬੇੜੇ ਭਟਕੇ ਪਏ ਹਨ। ਸਮਝ ਨਹੀਂ ਪੈਂਦੀ ਕਿ ਕਿਧਰ ਜਾਣਾ ਹੈ। ਪਰ ਗੁਰੂ ਤੇਗ਼ ਬਹਾਦਰ ਜੀ ਮਿਲ ਪਏ ਤਾਂ ਫਿਰ ਕਹਿਣ ਲੱਗੇ-

*ਭੂਲੇ ਮਾਰਗਿ ਜਿਨਹਿ ਬਤਾਇਆ॥*
*ਐਸਾ ਗੁਰੁ ਵਡਭਾਗੀ ਪਾਇਆ॥ ੧ ॥*
*ਸਿਮਰਿ ਮਨਾ ਰਾਮ ਨਾਮੁ ਚਿਤਾਰੇ॥*
*ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ॥ ੧ ॥ ਰਹਾਉ ॥*
*ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ॥*
*ਬੰਧਨ ਕਾਟਿ ਮੁਕਤਿ ਗੁਰਿ ਕੀਨਾ॥ ੨ ॥*

*ਦੁਖ ਸੁਖ ਕਰਤ ਜਨਮ ਫੁਨਿ ਮੂਆ॥*

*ਚਰਨ ਕਮਲ ਗੁਰਿ ਆਸ੍ਰਮੁ ਦੀਆ॥ ੩॥*

*ਅਗਨਿ ਸਾਗਰ ਬੂਡਤ ਸੰਸਾਰਾ॥*

ਪਰ ਜਿਸਨੂੰ ਗੁਰੂ ਤੇਗ ਬਹਾਦਰ ਮੋਢਾ ਦੇ ਦੇਵੇ, ਜਿਸ ਦੀ ਬਾਂਹ ਪਕੜ ਲਵੇ-

*ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ॥ ੪॥*

(ਅੰਗ ੮੦੩)

ਜਿਨ੍ਹਾਂ ਦੇ ਜੀਵਨ ਦੇ ਬੇੜੇ ਕਿਨਾਰੇ ਲੱਗੇ, ਉਹ ਸ਼ੁਕਰ ਵਿਚ ਆ ਕੇ ਕਹਿੰਦੇ ਹਨ-

*ਗੁਰਿ ਪੂਰੈ ਮੇਰੀ ਰਾਖਿ ਲਈ॥*

ਮੇਰੇ ਸੱਚੇ ਪਾਤਿਸ਼ਾਹ ! ਤੂੰ ਬੇੜਾ ਕਿਨਾਰੇ ਲਗਾ ਦਿੱਤਾ ਜ਼ਿੰਦਗੀ ਦਾ,

*ਗੁਰਿ ਪੂਰੈ ਮੇਰੀ ਰਾਖਿ ਲਈ॥*

*ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥ ੧॥ ਰਹਾਉ॥*

*ਨਿਵਰੇ ਦੂਤ ਦੁਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ॥*

*ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ॥ ੧॥*

*ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ਚਰਨ ਕਮਲ ਰਖੁ ਮਨ ਮਾਹੀ॥*

*ਤਾ ਕੀ ਸਰਨਿ ਪਰਿਓ ਨਾਨਕ ਦਾਸੁ ਜਾ ਤੇ ਊਪਰਿ ਕੋ ਨਾਹੀ॥ ੨॥*

(ਅੰਗ ੮੨੩)

ਗੁਰੂ ਬੇੜੇ ਕਿਨਾਰੇ ਲਾਉਂਦੇ ਹਨ। ਗੁਰੂ ਜੀ ਨੇ ਇਕ ਬਚਨ ਕਿਹਾ-

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥*

ਅਗਲਾ ਬਚਨ ਹੈ-

*ਸੇਵਕ ਕਉ ਗੁਰੁ ਸਦਾ ਦਇਆਲ॥*

*ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥*

ਭੈੜੀ ਮੈਲ ਲਾਹ ਦਿੱਤੀ, ਬੇੜਾ ਕਿਨਾਰੇ ਲੱਗਣਾ ਹੈ। ਕਿਉਂਕਿ ਜੇ ਬਾਹਰ ਦੇ ਬੇੜੇ ਕਿਨਾਰੇ ਲੱਗ ਗਏ ਅਤੇ ਜ਼ਿੰਦਗੀ ਦਾ ਬੇੜਾ ਡੁੱਬ ਗਿਆ ਤਾਂ ਕੀ ਕਰਾਂਗੇ ਬਾਹਰ ਦੇ ਬੇੜਿਆਂ ਨੂੰ ?

*ਸਿਖ ਕੀ ਗੁਰੁ ਦੁਰਮਤਿ ਮਲ ਹਿਰੈ॥*

*ਗੁਰ ਬਚਨੀ ਹਰਿ ਨਾਮੁ ਉਚਰੈ॥*

*ਸਤਿਗੁਰੁ ਸਿਖ ਕੇ ਬੰਧਨ ਕਾਟੈ॥*

*ਗੁਰ ਕਾ ਸਿਖੁ ਬਿਕਾਰ ਤੇ ਹਾਟੈ॥*
*ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥*
*ਗੁਰ ਕਾ ਸਿਖੁ ਵਡਭਾਗੀ ਹੇ॥*

ਹੁਣ ਅਗਲੀਆਂ ਤੁੱਕਾਂ ਵੱਲ ਧਿਆਨ ਦਿਉ-

*ਸਤਿਗੁਰੁ ਸਿਖ ਕਾ ਹਲਤੁ*

ਹਲਤ ਦੇ ਬੇੜੇ ਕਿਨਾਰੇ ਲਗਾਂਦਾ ਹੈ ਤੇ ਜਦੋਂ ਕਿਤੇ ਪਲਤ ਪ੍ਰਲੋਕ ਵਿਚ ਤੁਰੀਏ, ਤਾਂ ਓਦੋਂ ਆਤਮਾ ਦੇ ਬੇੜੇ ਵੀ ਕਿਨਾਰੇ ਲਗਾਉਂਦਾ ਹੈ।

*ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥*

(ਸੁਖਮਨੀ ਸਾਹਿਬ)

ਸਰੀਰ ਨੂੰ ਸਾਂਭਣ ਵਾਲੇ ਅਨੇਕਾਂ ਮਿਲਦੇ ਹਨ, ਜਿੰਦ ਨੂੰ ਸਾਂਭਣ ਵਾਲਾ ਕੇਵਲ ਪੂਰਾ ਗੁਰੂ ਹੈ। ਜਿੰਦ ਨਾਲ ਕੇਵਲ ਗੁਰੂ ਹੀ ਤੁਰਦਾ ਹੈ।

ਸਿੱਖ ਦਾ ਬੇੜਾ ਕਿਨਾਰੇ ਲੱਗ ਗਿਆ। ਦਿੱਲੀ ਦੀ ਧਰਤੀ 'ਤੇ ਭਾਈ ਮੱਖਣ ਸ਼ਾਹ ਗਿਆ। ਗੁਰੂ ਨਾਨਕ ਸਾਹਿਬ ਦੀ ਜੋਤ ਬਾਰੇ ਪੁੱਛਿਆ ਤਾਂ ਉੱਤਰ ਮਿਲਿਆ ਕਿ ਗੁਰੂ ਹਰਿ ਕ੍ਰਿਸ਼ਨ ਸਾਹਿਬ ਪ੍ਰਭ ਪੁਰ ਪਿਆਨਾ ਕਰ ਗਏ ਹਨ ਤੇ ਬਾਬਾ ਬਕਾਲਾ ਸਾਹਿਬ ਕਹਿ ਗਏ ਹਨ। ਮੱਖਣ ਸ਼ਾਹ ਆਪਣੇ ਪੁੱਤਰ ਲਾਲ ਚੰਦ, ਨੰਦ ਲਾਲ ਦੋ ਪੁੱਤਰਾਂ ਨੂੰ, ਆਪਣੀ ਘਰਵਾਲੀ ਨੂੰ ਤੇ 500 ਆਪਣੇ ਸਿਪਾਹੀ ਲੈ ਕੇ ਦਿੱਲੀ ਦੀ ਧਰਤੀ ਤੋਂ ਬਾਬਾ ਬਕਾਲਾ ਸਾਹਿਬ ਆ ਗਿਆ। ਜਦੋਂ ਮੱਖਣ ਸ਼ਾਹ ਦਾ ਆਉਣਾ ਸੁਣਿਆ ਤਾਂ ਮਸੰਦਾਂ ਨੂੰ ਚਾਅ ਚੜ੍ਹ ਗਿਆ ਕਿ ਮਾਲਦਾਰ ਬੰਦਾ ਆਇਆ ਹੈ। ਹਰ ਮਸੰਦ ਕਹੇ ਕਿ ਮੈਂ ਗੁਰੂ ਹਾਂ। ਹਰ ਸੋਢੀ ਕਹੇ ਕਿ ਗੁਰੂ ਜੋਤ ਮੇਰੇ ਕੋਲ ਹੈ। ਮਸੰਦ ਅੱਗੋਂ ਮੱਖਣ ਸ਼ਾਹ ਨੂੰ ਲੈਣ ਗਏ। ਮੱਖਣ ਸ਼ਾਹ ਨੇ ਮਨ ਵਿਚ ਕਿਹਾ ਮਨਾ ! ਗੁਰੂ ਸਾਹਿਬ ਦਾ ਘਰ ਤਾਂ ਬੇਪਰਵਾਹਾਂ ਦਾ ਘਰ ਹੈ, ਬੇਮੁਥਾਜਾਂ ਦਾ ਘਰ ਹੈ ਪਰ ਇਹ ਤਾਂ ਮੰਗਤੇ ਬਣੇ ਬੈਠੇ ਹਨ। ਮਨ ਨੇ ਕਿਹਾ ਕਿ ਕੋਈ ਨਾ ਕੋਈ ਹੇਰਾ ਫੇਰੀ ਹੈ। ਭਾਵਨਾ ਸੀ ਕਿ ਗੁਰੂ ਅੰਦਰ ਦੀ ਜਾਣਦਾ ਹੈ ਤਾਂ ਜ਼ਰੂਰ ਕਿਰਪਾ ਕਰੇਗਾ। ਅਸਲੀ ਗੁਰੂ ਜ਼ਰੂਰ ਮਿਲੇਗਾ। ਦੋ ਦੋ ਮੋਹਰਾਂ ਰੱਖ ਕੇ ਚਲਾ ਗਿਆ ਤੇ ਮਨ ਨੇ ਕਿਹਾ ਮਨਾ ! ਜਿਸ ਨੇ ਬੇੜਾ ਕਿਨਾਰੇ ਲਗਾਇਆ ਹੈ, ਦਸਵੰਧ ਦੀ ਮਾਇਆ ਉਸ ਨੇ ਆਪਣੇ ਆਪ ਲੈ ਲੈਣੀ ਹੈ। ਜਿਸ ਕੋਲ ਗਿਆ, ਹਰ ਇਕ ਨੇ ਸਿਰੋਪਾ ਦਿੱਤਾ। ਹਰ ਇਕ ਨੇ ਉਹਦੀ ਸਿਫ਼ਤ ਦੇ ਗੀਤ ਗਾਏ। ਧੀਰਮੱਲ ਨੇ ਵੀ ਬੜੀ ਸਿਫ਼ਤ ਕੀਤੀ ਅਤੇ ਸਿਰੋਪਾ ਦਿੱਤਾ। ਮਨ ਉਦਾਸ ਹੋ ਗਿਆ। ਮਨਾ ! ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਬਚਨ ਝੂਠਾ ਨਹੀਂ ਹੋ ਸਕਦਾ। ਸੂਰਜ ਠੰਡਾ ਹੋ ਸਕਦਾ ਹੈ, ਚੰਦਰਮਾ ਤਪ ਸਕਦਾ ਹੈ। ਹਵਾ ਰੁੱਕ ਸਕਦੀ ਹੈ, ਸਮੁੰਦਰ ਸੁੱਕ ਸਕਦਾ ਹੈ, ਪਹਾੜ ਖੰਭ ਲਗਾ ਕੇ

ਉੱਡ ਸਕਦਾ ਹੈ, ਪਰ ਮੇਰੇ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਬਚਨ ਕਦੀ ਝੂਠਾ ਨਹੀਂ ਹੋ ਸਕਦਾ। ਗੁਰੂ ਇਥੇ ਹੀ ਹੈ। ਸਵੇਰ ਤੋਂ ਲੈ ਕੇ ਸ਼ਾਮ ਤੱਕ ਸਭ ਨੂੰ ਮਿਲਿਆ।

ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ ਸੀ, ਕਿ ਜਿਹੜਾ ਸਾਨੂੰ ਪ੍ਰਗਟ ਕਰਨ ਦਾ ਯਤਨ ਕਰੇਗਾ, ਉਸ ਦਾ ਮੁੱਖ ਕਾਲਾ ਕੀਤਾ ਜਾਏਗਾ। ਗੁਰੂ ਸਮਰੱਥ ਨੂੰ, ਸਿੱਖ ਭਾਵੇਂ ਮੁੱਖ 'ਤੇ ਕਾਲਕ ਵੀ ਲਗਾਣੀ ਪਵੇ, ਉਹ ਮੁੱਖ ਕਾਲਾ ਕਰਕੇ ਵੀ, ਦੰਭੀਆਂ ਨੂੰ ਸੁਚੇਤ ਕਰਕੇ ਵੀ ਪੂਰੇ ਗੁਰੂ ਨੂੰ ਪ੍ਰਗਟ ਕਰਦਾ ਹੈ। ਇਧਰ ਸੂਰਜ ਢੱਲਣ ਦਾ ਵੇਲਾ ਹੋਇਆ, ਇਧਰ ਮੱਖਣ ਸ਼ਾਹ ਉਦਾਸ ਹੈ ਕਿ ਪੂਰਾ ਗੁਰੂ ਨਹੀਂ ਲੱਭਾ। ਤੁਰਿਆ ਜਾਂਦਾ ਪੁੱਛਦਾ ਹੈ ਕਿ ਹੋਰ ਵੀ ਕੋਈ ਹੈ ? ਤਾਂ ਇਕ ਬਾਲਕ ਨੇ ਸ਼ਬਦ ਕਿਹਾ ਸੀ ਕਿ ਇਥੇ ਇਕ ਸੋਢੀ ਹੈ ਜਿਸ ਨੂੰ ਤੇਗਾ ਕਮਲਾ ਕਹਿੰਦੇ ਹਨ। ਸੱਚ ਜਾਣਿਉ, ਗੁਰੂ ਤੇਗ਼ ਬਹਾਦਰ ਜੀ ਦੀ ਇਬਾਦਤ ਬਾਰੇ, ਉਹਨਾਂ ਦੀ ਬੰਦਗੀ ਬਾਰੇ ਕਮਲੇ ਲੋਕਾਂ ਨੂੰ ਕੀ ਪਤਾ ਸੀ, ਕਮਲਿਆਂ ਨੂੰ ਕਮਲਾ ਹੀ ਦਿੱਸਦਾ ਪਿਆ ਹੈ। ਕਹਿਣ ਲੱਗੇ ਇਕ ਤੇਗਾ ਕਮਲਾ ਹੈ। ਪੁੱਛਿਆ ਕਿਥੇ ਹੈ ? ਉਹ ਕਿਸੇ ਨੂੰ ਮਿਲਦਾ ਨਹੀਂ। ਕਿਥੇ ਰਹਿੰਦੇ ਹਨ ? ਆਪਣੇ ਘਰ ਵਿਚ ਬੈਠੇ ਰਹਿੰਦੇ ਹਨ, ਕਦੀ ਕਦੀ ਸ਼ਾਮ ਨੂੰ ਬਾਹਰ ਨਿਕਲਦੇ ਹਨ। ਕਹਿਣ ਲੱਗਾ ਕਿ ਹੈ ਕੌਣ ? ਗੁਰੂ ਹਰਿਗੋਬਿੰਦ ਸਾਹਿਬ ਦੇ ਸਭ ਤੋਂ ਛੋਟੇ ਪੁੱਤਰ। ਮੱਖਣ ਸ਼ਾਹ ਦਾ ਮਨ ਚਾਅ ਵਿਚ ਆ ਗਿਆ ਕਿ ਕਿਧਰੇ ਬਾਬਾ ਇਹ ਹੀ ਨਾ ਹੋਵੇ, ਜਿਹੜਾ ਬਕਾਲੇ ਬੈਠਾ ਹੈ।

ਆਪਣੇ ਸਿਪਾਹੀ ਲਾਮ ਲਸ਼ਕਰ ਲੈ ਕੇ ਜਦੋਂ ਤੁਰਿਆ ਤਾਂ ਗੁਰੂ ਤੇਗ਼ ਬਹਾਦਰ ਜੀ ਦੇ ਕੋਲ ਭਾਈ ਗੜ੍ਹੀਆ ਜੀ ਬੈਠੇ ਸਨ। ਭਾਈ ਗੜ੍ਹੀਆ ਕਹਿਣ ਲੱਗੇ ਸੱਚੇ ਪਾਤਿਸ਼ਾਹ ! ਨੇਤਰ ਖੋਲ੍ਹੋ। ਹਜ਼ੂਰ ਨੇਤਰ ਬੰਦ ਰੱਖਦੇ ਸਨ। ਇਸਦਾ ਕਾਰਣ ਹੈ ਕਿ ਜਦੋਂ ਬੰਦਾ ਅੰਦਰ ਦੇ ਸੁੱਖ ਵਿਚ ਜੁੜਦਾ ਹੈ ਤਾਂ ਉਹ ਨੇਤਰ ਆਪਣੇ ਆਪ ਹੀ ਬੰਦ ਹੋ ਜਾਂਦੇ ਹਨ। ਗੁਰੂ ਤੇਗ਼ ਬਹਾਦਰ ਜੀ ਦੇ ਪਵਿੱਤਰ ਸਰਵਨਾਂ ਵਿਚ ਅਵਾਜ਼ ਪਈ। ਭਾਈ ਗੜ੍ਹੀਆ, ਕੌਣ ਹੈ ? ਏਨਾ ਰੌਲਾ ਕਿਉਂ ਹੈ ? ਭਾਈ ਗੜ੍ਹੀਆ ਜੀ ਬਾਹਰ ਨਿਕਲੇ। ਦੇਖਦੇ ਹਨ ਕਿ ਮੱਖਣ ਸ਼ਾਹ ਤੁਰਿਆ ਆਉਂਦਾ ਹੈ ਤੇ ਕਈ ਮਸੰਦ ਰੋਕਦੇ ਪਏ ਹਨ ਕਿ ਇਧਰ ਨਾ ਜਾਈਂ, ਇਹ ਤਾਂ ਕਮਲਾ ਹੈ। ਕਹਿਣ ਲੱਗੇ, ਸੱਚੇ ਪਾਤਿਸ਼ਾਹ ! ਮੱਖਣ ਸ਼ਾਹ ਆ ਰਿਹਾ ਹੈ। ਗੁਰੂ ਸਾਹਿਬ ਨੇ ਆਪਣੇ ਮੋਢੇ ਨੂੰ ਥੋੜਾ ਜਿਹਾ ਹੱਥ ਲਗਾਇਆ। ਗੁਰੂ ਸਮਰੱਥ ਹੈ, ਕਹਿਣ ਲੱਗੇ ਮੱਖਣ ਸ਼ਾਹ ਤੁਰਿਆ ਆਉਂਦਾ ਹੈ, ਭਾਈ ਗੜ੍ਹੀਆ, ਉਹਨੂੰ ਰੋਕ ਦੇ। ਮਹਾਰਾਜ ! ਕਿਉਂ ? ਕਹਿਣ ਲੱਗੇ ਕਿ ਉਸਨੂੰ ਏਨੀ ਗੱਲ ਦੱਸ ਦੇ ਕਿ ਗੁਰੂ ਘਰ ਆਉਣ ਦੀ ਅਕਲ ਸਿਖ ਲਏ। ਗੁਰੂ ਘਰ ਨਿਮਾਣੇ ਬਣ ਕੇ ਆਈਦਾ ਹੈ, ਫ਼ੌਜਾਂ ਲੈ ਕੇ ਗੁਰੂ ਦਰਬਾਰ ਵਿਚ ਨਹੀਂ ਆਈਦਾ। ਇਤਨਾ ਲਾਮ ਲਸ਼ਕਰ ਲੈ ਕੇ ਤੁਰਿਆ ਆਉਂਦਾ ਹੈ, ਇਹ ਕੀ ਲੈਣ ਆਇਆ ਹੈ ਗੁਰੂ ਦਰ ਤੋਂ ? ਭਾਈ ਗੜ੍ਹੀਆ ਜੀ ਗਏ ਤੇ ਮੱਖਣ ਸ਼ਾਹ ਨੂੰ ਕਹਿਣ ਲੱਗੇ, ਮੱਖਣ ਸ਼ਾਹ ਰੁੱਕ ਜਾ। ਪੁੱਛਿਆ ਕਿਉਂ ? ਮਨ ਵਿਚ ਆਇਆ ਸ਼ਾਇਦ ਇਹ ਵੀ ਮਸੰਦਾਂ ਦੀ ਤਰ੍ਹਾਂ ਗੁਰੂ ਦੀ ਉਸਤਤ ਦੇ ਸ਼ਬਦ ਕਹਿਣ

ਆਇਆ ਹੋਣਾ ਹੈ। ਕਹਿਣ ਲੱਗੇ ਕਿ ਗੁਰੂ ਤੇਗ਼ ਬਹਾਦਰ ਜੀ ਨੇ ਬਚਨ ਕੀਤਾ ਹੈ ਕਿ ਇਤਨਾ ਲਾਮ ਲਸ਼ਕਰ ਲੈ ਕੇ ਨਹੀਂ ਮੱਥਾ ਟੇਕਣ ਆਈਦਾ। ਤਾਕਤ ਦਾ ਪ੍ਰਗਟਾਵਾ ਨਹੀਂ ਕਰੀਦਾ। ਦੇਖ ਤੂੰ ਇਤਨੀ ਫ਼ੌਜ ਲੈ ਕੇ ਚੜ੍ਹਿਆ ਆਉਂਦਾ ਹੈਂ। ਸਮਝ ਲੈ, ਗੁਰੂ ਘਰ ਵਿਚ ਉਹਨਾਂ ਨੂੰ ਦਾਤਾਂ ਮਿਲਦੀਆਂ ਹਨ, ਜਿਹੜੇ ਅੰਦਰ ਨੀਵੇਂ ਕਰਕੇ ਆਉਂਦੇ ਹਨ।

ਮੱਖਣ ਸ਼ਾਹ ਬੈਰਾਗ ਵਿਚ ਆ ਗਿਆ। ਪੂਰਿਆਂ ਦੀ ਇਹੀ ਤਾਂ ਨਿਸ਼ਾਨੀ ਹੈ। ਅਧੂਰੇ ਤਾਂ ਮੰਗਤੇ ਬਣ ਬਣ ਕੇ ਮੇਰੇ ਕੋਲੋਂ ਪੈਸੇ ਮੰਗਦੇ ਸਨ ਤੇ ਪੂਰੇ ਨੇ ਰੋਕ ਕੇ ਕਹਿ ਦਿੱਤਾ ਕਿ ਮੱਖਣ ਸ਼ਾਹ, ਝੁਕੇ ਹੋਏ ਹਿਰਦਿਆਂ ਵਿਚ ਦਾਤਾਂ ਪੈਂਦੀਆਂ ਹਨ, ਟਿੱਬੇ ਬਣ ਕੇ ਆਈਏ ਤੇ ਖ਼ਾਲੀ ਰਹਿ ਜਾਈਦਾ ਹੈ। ਚਰਨਾਂ ਦਾ ਜੋੜਾ ਲਾਇਆ ਤੇ ਬੈਰਾਗ ਵਿਚ ਆਇਆ, ਪਰ ਕਹਿੰਦਾ ਹੈ, ਮਨਾ ! ਤੂੰ ਵੀ ਦੋ ਮੋਹਰਾਂ ਉਹੀ ਅੱਗੇ ਰੱਖੀਂ। ਸਮਰੱਥ ਹੋਵੇਗਾ ਤਾਂ ਕਿਰਪਾ ਕਰੇਗਾ। ਕਹਿੰਦੇ ਹਨ ਜਦੋਂ ਮੱਖਣ ਸ਼ਾਹ ਅੰਦਰ ਇਕੱਲਾ ਗਿਆ ਤਾਂ ਗੁਰੂ ਤੇਗ਼ ਬਹਾਦਰ ਜੀ ਦੇ ਦਰਸ਼ਨਾਂ ਦੀ ਝਾਲ ਹੀ ਨਹੀਂ ਝੱਲ ਸਕਿਆ, ਕਿਉਂਕਿ ਸਮਰੱਥ ਗੁਰੂ ਦੇ ਜੁੜੇ ਹੋਏ ਅੰਦਰ ਦੇ ਦਰਸ਼ਨਾਂ ਦੀ ਝਾਲ ਝਲਣੀ ਕੋਈ ਛੋਟੀ ਜਿਹੀ ਬਾਤ ਨਹੀਂ। ਚਰਨ ਪਕੜੇ ਤੇ ਦੋ ਮੋਹਰਾਂ ਰੱਖ ਦਿੱਤੀਆਂ। ਗੁਰੂ ਤੇਗ਼ ਬਹਾਦਰ ਜੀ ਨੇ ਸਿਰ 'ਤੇ ਹੱਥ ਰੱਖਿਆ ਤੇ ਸਿੱਖ ਇਤਿਹਾਸ ਕਹਿੰਦਾ ਹੈ ਕਿ ਇਕੋ ਦਮ ਆਪਣੇ ਮੋਢੇ ਤੋਂ ਚਾਦਰ ਪਰ੍ਹਾਂ ਕੀਤੀ, ਜਿਸ ਵਿਚ ਕਿਲ ਖੁੱਭਣ ਕਰਕੇ ਜ਼ਖ਼ਮ ਸੀ ਜਿਹੜਾ ਹਰਾ ਹੁੰਦਾ ਪਿਆ ਸੀ। ਅਵਾਜ਼ ਦਿੱਤੀ ਤੇ ਸ਼ਬਦ ਕਹੇ ਸਿੱਖਾ,

*ਡੁੱਬਦੀ ਨਾਵ ਤੁਮਰੀ ਹਮ ਦੀਨੀ ਕੰਢੇ ਲਗਾਏ।*

ਇਹ ਦੇਖ ਮੇਰੇ ਮੋਢੇ 'ਤੇ ਜ਼ਖ਼ਮ ਹੋਇਆ ਪਿਆ ਹੈ। ਮੇਰੇ ਗੁਰੂ ਨਾਨਕ ਨੇ ਤੇਰੇ ਬੇੜੇ ਨੂੰ ਡੁੱਬਣ ਨਹੀਂ ਦਿੱਤਾ-

*ਕੰਧੇ ਘਾਸੀ ਮੋਹੇ ਲਗੇ ਕਿਉਂ ਰਾਖੋ ਧਨ ਚੁਰਾਏ॥*

ਕਿਉਂ ਤੂੰ ਰੁਪਇਆ ਗੁਰੂ ਦਾ ਦਸਵੰਧ ਲੁਕਾਂਦਾ ਪਿਆ ਹੈਂ ? ਦੇਖ, ਸਾਡੇ ਮੋਢੇ 'ਤੇ। ਜਦੋਂ ਨਿਸ਼ਾਨ ਦੇਖਿਆ ਤਾਂ ਚੁਫਾਲ ਡਿੱਗ ਪਿਆ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ। ਹੇ ਸੱਚੇ ਪਾਤਿਸ਼ਾਹ ! ਉਸ ਦਿਨ ਸਮੁੰਦਰ ਵਿਚ ਬੇੜਾ ਕਿਨਾਰੇ ਲਗਾਇਆ ਸੀ, ਅੱਜ ਜ਼ਿੰਦਗੀ ਦਾ ਬੇੜਾ ਫਿਰ ਡੋਲਦਾ ਪਿਆ ਸੀ ਕਿ ਪੂਰਾ ਕੌਣ ਹੈ ? ਅੱਜ ਬਚਨਾਂ ਦਾ ਮੋਢਾ ਲਗਾ ਕੇ, ਅੰਦਰ ਦੇ ਬੇੜੇ ਕਿਨਾਰੇ ਲਗਾ ਦਿੱਤੇ ਹਨ। ਹਜ਼ੂਰ ਨੇ ਕਿਹਾ, ਖ਼ਾਮੋਸ਼ ਹੋ ਜਾ, ਰੌਲਾ ਨਹੀਂ ਪਾਉਣਾ। ਇਥੇ ਪਾਖੰਡ ਦਾ ਬੋਲ ਬਾਲਾ ਹੈ। ਭਾਈ ਮੱਖਣ ਸ਼ਾਹ ਨੇ ਜਦੋਂ ਸੁਣਿਆ ਤਾਂ ਇਤਿਹਾਸ ਦੇ ਪੰਨੇ ਕਹਿੰਦੇ ਹਨ, ਕਿ ਜਦੋਂ ਪਤਾ ਲੱਗਾ ਕਿ ਜਿਹੜਾ ਪ੍ਰਗਟ ਕਰੇਗਾ, ਉਹਦੇ ਮੁੱਖ 'ਤੇ ਕਾਲਕ ਲਗੇਗੀ। ਕਹਿੰਦੇ ਹਨ ਕਿ ਪਕੜੀ ਕਾਲਕ, ਸੱਚੇ ਪਾਤਿਸ਼ਾਹ ! ਮੈਨੂੰ ਇਹ ਵੀ ਸਵੀਕਾਰ ਹੈ। ਦੇਖ ਕਿੰਨੇ ਸਿੱਖ ਵਿਚਾਰੇ ਭਾਲ ਰਹੇ ਹਨ, ਪੂਰਾ ਨਹੀਂ ਲੱਭਦਾ ਪਿਆ। ਅਧੂਰਿਆਂ ਕੱਚਿਆਂ ਕੋਲ ਡਿੱਗੇ ਪਏ ਹਨ। ਚੜ੍ਹਿਆ ਕੋਠੇ 'ਤੇ ਅਤੇ ਪਲੂ ਫੇਰ ਕੇ ਕਿਹਾ, ਗੁਰੂ ਲਾਧੋ ਰੇ, ਗੁਰੂ ਲਾਧੋ ਰੇ, ਗੁਰੂ ਲਾਧੋ ਰੇ।

*ਉੱਚੇ ਚੜ੍ਹ ਕਰ ਕਰੀ ਪੁਕਾਰ॥*
*ਗੁਰੂ ਮਿਲਿਉ ਹੈ ਸਿਰਜਨਹਾਰ॥*

ਉੱਚੇ ਚੜ੍ਹ ਕੇ ਕਿਹਾ ਕਿ ਗੁਰੂ ਲੱਭ ਗਿਆ ਹੈ ਗੁਰਮੁਖੋ ! ਭਾਈ ਮੱਖਣ ਸ਼ਾਹ ਵਰਗੇ ਚਾਹੀਦੇ ਹਨ, ਜਿਹੜੇ ਅੱਜ ਵੀ ਪਲੂ ਫੇਰ ਕੇ ਕਹਿਣ ਕਿ ਭੁਲੇ ਹੋਇਓ ! ਗੁਰੂ ਗ੍ਰੰਥ ਸਾਹਿਬ ਤੋਂ ਵੱਡਾ ਸਿੱਖ ਲਈ ਹੋਰ ਕੋਈ ਥਾਂ ਨਹੀਂ ਜੇ।

ਮੱਖਣ ਸ਼ਾਹ ਦੀ ਖ਼ੁਸ਼ੀ ਦਾ ਕੋਈ ਟਿਕਾਣਾ ਨਹੀਂ ਸੀ। ਥੱਲੇ ਉਤਰਿਆ। ਧੀਰਮੱਲ ਨੂੰ ਪਤਾ ਲੱਗ ਗਿਆ ਕਿ ਗੁਰੂ ਤੇਗ਼ ਬਹਾਦਰ ਪ੍ਰਗਟ ਹੋਏ ਹਨ। ਮੱਖਣ ਸ਼ਾਹ ਗੁਰੂ ਜੀ ਦੀ ਦੁਹਾਈ ਦੇ ਕੇ ਆਪਣੇ ਡੇਰੇ ਨੂੰ ਤੁਰਿਆ ਜਾਂਦਾ ਹੈ। ਧੀਰਮੱਲ ਦਾ ਇਕ ਮਸੰਦ ਸੀ ਸੀਆ। ਜਦੋਂ ਇਕੋ ਦਮ ਸੰਗਤ ਆਈ ਤਾਂ ਗੁਰੂ ਜੀ ਦੇ ਚਰਨਾਂ ਵਿਚ ਭੇਟਾਵਾਂ ਦੇ ਢੇਰ ਲੱਗ ਗਏ। ਸੀਏ ਮਸੰਦ ਨੇ ਕਿਹਾ ਧੀਰਮੱਲ, ਬਾਜ਼ੀ ਚੱਲੀ ਗਈ। ਹੁਣ ਕੀ ਕੀਤਾ ਜਾਏ ? ਕਹਿੰਦਾ ਹੈ ਕਿ ਸ਼ਾਮ ਦੇ ਵੇਲੇ ਗੁਰੂ ਤੇਗ਼ ਬਹਾਦਰ ਜੀ ਬਾਹਰ ਨਿਕਲਦੇ ਹਨ। ਕੁਝ ਸੱਜਣ ਕਹਿੰਦੇ ਹਨ ਕਿ ਪ੍ਰਗਟ ਹੋਣ ਤੋਂ ਦੂਜੇ ਦਿਨ ਦੀ ਘਟਨਾ ਹੈ। ਸੀਆ ਮਸੰਦ ਕਹਿੰਦਾ ਹੈ ਕਿ ਅੱਜ ਇਕ ਕੰਮ ਕਰ ਲੈ। ਅੱਜ ਇਕ ਗੋਲੀ ਇਹਦੇ ਮੱਥੇ 'ਤੇ ਮਾਰ ਦੇ। ਜਦੋਂ ਇਸ ਦੀ ਮੌਤ ਹੋ ਗਈ ਤਾਂ ਪਰਤ ਕੇ ਗੁਰੂ ਗੱਦੀ ਦਾ ਦਾਅਵੇਦਾਰ ਕਿਸੇ ਨੇ ਬਣਨਾ ਨਹੀਂ।

ਗੁਰੂ ਤੇਗ਼ ਬਹਾਦਰ ਜੀ ਦੀ ਚੁੱਪ ਵਿਚ ਜੀਵਨ ਹੈ। ਹਜ਼ੂਰ ਤੁਰੇ ਜਾ ਰਹੇ ਹਨ। ਧੀਰਮੱਲ ਨੇ ਪਹਿਲੇ ਥੋੜ੍ਹਾ ਰਿਹਾ ਰੋਕਿਆ, ਪਰ ਸੀਏ ਮਸੰਦ ਨੇ ਆਪਣੀਆਂ ਗੱਲਾਂ ਵਿਚ ਲਾ ਕੇ, ਉਹ ਮੇਰੀ ਸੱਚੀ ਸਰਕਾਰ ਤੁਰੀ ਆਉਂਦੀ ਹੈ। ਪਿੱਛੇ ਅੱਜ ਸੰਗਤਾਂ ਹਨ। ਗੁਰੂ ਤੇਗ਼ ਬਹਾਦਰ ਜੀ ਦੇ ਸੀਨੇ ਵਾਲੇ ਪਾਸੇ, ਸਤਿਗੁਰੂ ਦੇ ਚੇਹਰੇ ਵਾਲੇ ਪਾਸੇ ਨਿਸ਼ਾਨਾ ਬਣਾਇਆ ਤੇ ਸੀਏ ਮਸੰਦ ਨੇ ਗੋਲੀ ਚਲਾਈ ਤੇ ਘੋੜੀ ਤਰੱਬਕ ਕੇ ਰੁੱਕ ਗਈ। ਨਿਸ਼ਾਨਾ ਖ਼ਾਲੀ ਚਲਾ ਗਿਆ। ਗੁਰੂ ਤੇਗ਼ ਬਹਾਦਰ ਜੀ ਨੇ ਦੂਰੋਂ ਦੇਖਿਆ ਕਿ ਧੀਰਮੱਲ ਸੀਏ ਮਸੰਦ ਕੋਲ ਖਲੋਤਾ ਹੈ। ਗੁਰੂ ਜੀ ਨੇ ਤਿੰਨ ਬਚਨ ਕਹੇ – ਧੀਰਮੱਲ ਵਾਹਿਗੁਰੂ ਤੇਰਾ ਭਲਾ ਕਰੇ। ਦੂਸਰਾ ਬਚਨ ਕਿਹਾ, ਧੀਰਮੱਲ ਅੰਦਰ ਦੀ ਅੱਗ ਨਹੀਂ ਬੁਝਦੀ ਨਾਮ ਤੋਂ ਬਿਨਾਂ, ਪ੍ਰਮਾਤਮਾ ਮੇਹਰ ਕਰੇ ਤੇਰੇ ਅੰਦਰ ਨੂੰ ਸ਼ਾਂਤੀ ਦੇਵੇ। ਉਹ ਗੋਲੀ ਚਲਾਂਦਾ ਹੈ। ਤੀਸਰਾ ਫੇਰ ਬਚਨ ਕਿਹਾ ਕਿ ਧੀਰਮੱਲ, ਪ੍ਰਮਾਤਮਾ ਮੇਹਰ ਕਰੇ ਤੈਨੂੰ ਮਾਇਆ ਦੇ ਛਲ ਤੋਂ ਬਚਾਏ। ਉਹ ਗੋਲੀ ਚਲਾਏ ਤੇ ਗੁਰੂ ਤੇਗ਼ ਬਹਾਦਰ ਜੀ ਨੇ ਸ਼ਬਦ ਕਹੇ,

*ਭਲੇ ਧੀਰਮਲ ਭਲੇ ਜੀ ਭਲੇ ਧੀਰਮਲ ਧੀਰਾ॥*

ਧੀਰਮੱਲ, ਪ੍ਰਮਾਤਮਾ ਤੇਰਾ ਭਲਾ ਕਰੇ। ਧੀਰਮੱਲ, ਵਾਹਿਗੁਰੂ ਤੈਨੂੰ ਸ਼ਾਂਤੀ ਦੇਵੇ। ਹਜ਼ੂਰ ਘਰ ਚਲੇ ਗਏ। ਪਰ ਈਰਖਾ ਨੂੰ ਇਥੇ ਵੀ ਸ਼ਾਂਤੀ ਨਹੀਂ। ਜਦੋਂ ਹਜ਼ੂਰ ਘਰ ਗਏ ਤਾਂ ਪਤਾ ਲੱਗਾ ਮਾਤਾ ਨਾਨਕੀ ਜੀ ਨੂੰ ਕਿ ਮੇਰੇ ਪੁੱਤਰ 'ਤੇ ਵਾਰ ਕੀਤਾ ਹੈ। ਤੇ ਮਾਤਾ ਨਾਨਕੀ ਨੇ ਸੁਣਿਆ ਤੇ ਗੁਰੂ ਤੇਗ਼ ਬਹਾਦਰ ਜੀ ਛੱਤ 'ਤੇ ਆ ਗਏ। ਉਸ ਸਮੇਂ ਧੀਰਮੱਲ ਦੇ ਕਹਿਣ 'ਤੇ ਸੀਏ ਨੇ

ਫੇਰ ਗੋਲੀ ਚਲਾਈ, ਜੋ ਗੁਰੂ ਤੇਗ਼ ਬਹਾਦਰ ਜੀ ਦੇ ਮੱਥੇ ਨੂੰ ਸਪਰਸ਼ ਕੀਤੀ। ਗੋਲੀ ਤਾਂ ਇਕੋ ਦਮ ਟੱਚ ਕਰਕੇ ਥੋੜ੍ਹੀ ਜਿਹੀ ਨਿਕਲ ਗਈ ਪਰ ਅੱਗੇ ਮਾਤਾ ਨਾਨਕੀ ਆਪਣਾ ਸੀਨਾ ਤਾਣ ਕੇ ਖਲੋ ਗਈ। ਵੇ ਧੀਰਮੱਲ, ਤੈਨੂੰ ਅਕਲ ਕੋਈ ਨਹੀਂ, ਤੇਰੇ ਤੋਂ ਵੱਡੀ ਥਾਂ 'ਤੇ ਹਨ ਜੇ ਦੁਨਿਆਵੀ ਤੌਰ 'ਤੇ ਵੀ ਸੋਚੇਂ। ਕਿਉਂਕਿ ਗੁਰੂ ਤੇਗ਼ ਬਹਾਦਰ ਜੀ ਧੀਰਮੱਲ ਦੇ ਚਾਚਾ ਜੀ ਲੱਗਦੇ ਹਨ। ਬਾਬਾ ਗੁਰਦਿੱਤਾ ਜੀ ਧੀਰਮੱਲ ਦੇ ਪਿਤਾ ਜੀ ਹਨ, ਧੀਰਮੱਲ ਤੇ ਉਸਦੇ ਮਸੰਦ ਆਏ ਤੇ ਗੁਰੂ ਤੇਗ਼ ਬਹਾਦਰ ਜੀ ਦੇ ਘਰ ਦਾ ਸਾਰਾ ਸਾਮਾਨ ਹੀ ਲੁੱਟ ਕੇ ਲੈ ਗਏ। ਮੱਖਣ ਸ਼ਾਹ ਆਪਣੇ ਡੇਰੇ ਬੈਠਾ ਹੈ ਤਾਂ ਇਕ ਸਿੱਖ ਗਿਆ। ਜਾ ਕੇ ਕਹਿੰਦਾ ਹੈ ਕਿ ਜਿਸ ਗੁਰੂ ਨੂੰ ਮੁਖ 'ਤੇ ਕਾਲਕ ਮੱਲ ਕੇ ਤੂੰ ਪ੍ਰਗਟ ਕਰਕੇ ਆਇਆ ਹੈਂ, ਉਸ ਗੁਰੂ 'ਤੇ ਗੋਲੀ ਚੱਲ ਗਈ ਹੈ।

ਸੁਣਨ ਦੀ ਦੇਰ ਸੀ ਕਿ ਨੰਗੇ ਪੈਰ ਗੁਰੂ ਦਾ ਸ਼ਾਹ ਦੌੜਿਆ। ਪੁੱਛਿਆ ਕਿ ਗੋਲੀ ਕਿਸ ਨੇ ਚਲਾਈ ਹੈ ? ਧੀਰਮੱਲ ਨੇ ਸੀਏ ਮਸੰਦ ਤੋਂ ਚਲਵਾਈ। ਨੰਗੇ ਪੈਰ ਹੀ ਦੌੜਿਆ ਤੇ ਨਾਲ ਆਪਣੇ 500 ਸਿਪਾਹੀ ਲਏ। ਧੀਰਮੱਲ ਅਜੇ ਸਾਮਾਨ ਲੁੱਟ ਕੇ ਆਇਆ ਸੀ। ਮੱਖਣ ਸ਼ਾਹ ਨੇ ਸਿੱਧੀ ਗੋਲੀ ਧੀਰਮੱਲ ਵੱਲ ਕੀਤੀ ਤੇ ਕਹਿਣ ਲੱਗਾ ਕਿ ਚੇਤੇ ਰੱਖੀਂ, ਸਿੱਖ ਲਈ ਸਭ ਕੁਝ ਗੁਰੂ ਹੀ ਹੈ। ਜੋ ਕੋਈ ਗੁਰੂ 'ਤੇ ਹੱਥ ਚੁੱਕ ਲਏ ਤੇ ਗੁਰੂ ਦੀ ਬੇਅਦਬੀ ਕਰੇ ਤਾਂ ਸਿੱਖ ਦਾ ਕੀ ਜੀਣਾ ? ਸਾਹਿਬ 'ਤੇ ਸੰਕਟ ਆਏ ਤੇ ਨੌਕਰ ਚਲਾ ਜਾਏ। ਸੀਏ ਮਸੰਦ ਨੇ ਹੱਥ ਜੋੜ ਦਿੱਤੇ ਤੇ ਕਹਿਣ ਲੱਗਾ, ਮੱਖਣ ਸ਼ਾਹ, ਮੈਨੂੰ ਬਖ਼ਸ਼ ਦੇ। ਕਹਿਣ ਲੱਗਾ ਕਿ ਮੈਂ ਆਪਣੀ ਮਰਜ਼ੀ ਨਾਲ ਗੋਲੀ ਨਹੀਂ ਚਲਾਵਾਂਗਾ। ਚੁੱਕੋ, ਜਿੰਨਾ ਸਾਮਾਨ ਲੁੱਟ ਕੇ ਲਿਆਏ ਹੋ। ਪੰਡਾਂ ਸਾਮਾਨ ਦੀਆਂ ਬੰਨ੍ਹੀਆਂ। ਸੀਏ ਮਸੰਦ ਦੀਆਂ ਪਿਛੋਂ ਮੁਸ਼ਕਾਂ ਘੁੱਟ ਕੇ ਬੰਨ੍ਹ ਦਿੱਤੀਆਂ। ਧੀਰਮੱਲ ਨੂੰ ਕਿਹਾ ਕਿ ਜੁੱਤੀ ਲਾਹ, ਨੰਗੇ ਪੈਰ ਤੈਨੂੰ ਗੁਰੂ ਦਰਬਾਰ ਵਿਚ ਲਿਜਾਣਾ ਹੈ। ਧੀਰਮੱਲ ਨੇ ਨੀਵੀਂ ਪਾਈ ਤੇ ਸੀਏ ਮਸੰਦ ਦੇ ਹੱਥ ਪਿੱਛੇ ਬੰਨ੍ਹੇ, ਸਾਥੀਆਂ ਦੇ ਸਿਰ 'ਤੇ ਰੱਖੀ ਮਾਇਆ ਜਿਹੜੀ ਲੁੱਟ ਕੇ ਲਿਆਏ ਸਨ। ਇਥੋਂ ਤੱਕ ਕਿ ਧੀਰਮੱਲ ਦੇ ਘਰ ਵਿਚੋਂ ਸਰੂਪ ਵੀ ਮੱਖਣ ਸ਼ਾਹ ਲੈ ਆਇਆ।

ਸੱਚੇ ਪਾਤਿਸ਼ਾਹ ਸ਼ਾਮ ਵੇਲੇ ਘਰ ਬੈਠੇ ਹਨ। ਜਾ ਕੇ ਮੱਥਾ ਟੇਕ ਕੇ ਕਿਹਾ, ਸੱਚੀ ਸਰਕਾਰ ! ਔਹ ਮੈਂ ਦੋਸ਼ੀ ਲੈ ਕੇ ਆਇਆ ਹਾਂ, ਜਿੰਨ੍ਹਾਂ ਨੇ ਤੁਹਾਡੇ ਉੱਤੇ ਹੱਥ ਚੁਕਿਆ ਹੈ, ਤੁਹਾਡੇ 'ਤੇ ਗੋਲੀ ਚਲਾਈ ਹੈ। ਹੁਣ ਇਹ ਸਿੱਖ ਦਾ ਹਿਰਦਾ ਹੈ। ਕਹਿੰਦੇ ਹਨ ਧੀਰਮੱਲ ਦੇ ਹੱਥ ਜੁੜੇ ਸਨ। ਪਤਾ ਨਹੀਂ ਮੱਖਣ ਸ਼ਾਹ ਮੇਰੇ ਨਾਲ ਕੀ ਕਰ ਦੇਵੇਗਾ। ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ ਧਨ ਦਾ ਢੇਰ ਲਾ ਦਿੱਤਾ। ਗੁਰੂ ਜੀ ਹੱਸ ਕੇ ਕਹਿਣ ਲੱਗੇ, ਮੱਖਣ ਸ਼ਾਹ ! ਖੋਲ੍ਹ ਦੇ ਇਹਨਾਂ ਦੀਆਂ ਮੁਸ਼ਕਾਂ। ਛੱਡ ਦੇ ਧੀਰਮੱਲ ਨੂੰ। ਜਦੋਂ ਦੌਲਤ ਦਾ ਢੇਰ ਲੱਗਾ, ਤਾਂ ਕਹਿਣ ਲੱਗੇ, ਇਸੇ ਨੇ ਤਾਂ ਪੁਆੜਾ ਪਾ ਦਿੱਤਾ ਹੈ। ਇਸੇ ਦੌਲਤ ਦੇ ਢੇਰ ਕਰਕੇ ਗੋਲੀ ਚੱਲ ਗਈ ਹੈ। ਕਹਿਣ ਲੱਗੇ, ਲੈ ਜਾ ਚੁੱਕ ਕੇ ਧਨ ਤੇ ਬਸਤਰ। ਸੱਚਾ ਪਾਤਿਸ਼ਾਹ ਤੇਰੇ ਅੰਦਰ ਨੂੰ ਟਿਕਾਅ ਦੇਵੇ। ਮੱਖਣ ਸ਼ਾਹ ਰੋ ਪਿਆ ਤੇ ਕਹਿਣ ਲੱਗਾ, ਸੱਚੇ ਪਾਤਿਸ਼ਾਹ ! ਮੈਨੂੰ ਤਾਕਤ ਤੂੰ ਦਿੱਤੀ ਹੈ। ਜੇ ਆਪਣੇ ਸਿੱਖ ਨੂੰ ਤੂੰ ਤਾਕਤ ਦਿੱਤੀ ਹੋਵੇ ਤੇ ਗੁਰੂ ਦੀ ਦਹਿਲੀਜ਼ ਟੱਪ ਕੇ ਕੋਈ

ਗੋਲੀ ਕਿਵੇਂ ਚਲਾ ਜਾਵੇ। ਸਤਿਗੁਰੂ ਨੇ ਉਥੇ ਇਕੋ ਦਮ ਮੱਖਣ ਸ਼ਾਹ ਨੂੰ ਪਕੜਿਆ ਤੇ ਸੀਨੇ ਨਾਲ ਲਗਾ ਕੇ ਕਿਹਾ ਬੇਟਾ, ਤੇਰੇ ਅੰਦਰ ਦੀ ਭਾਵਨਾ ਨੂੰ ਮੈਂ ਸਮਝਦਾ ਹਾਂ। ਪਰ ਖਿਮਾ ਵਰਗਾ ਦੁਨੀਆਂ ਵਿਚ ਕੋਈ ਤਪ ਨਹੀਂ ਹੈ। ਖਿਮਾ ਵਰਗਾ ਦੁਨੀਆਂ ਵਿਚ ਕੋਈ ਦਾਨ ਨਹੀਂ ਹੈ। ਤਾਕਤ ਹੁੰਦਿਆਂ ਕਿਸੇ ਨੂੰ ਬਖ਼ਸ਼ ਦੇਣਾ ਇਹ ਤਪ ਹੀ ਹੈ ਮੱਖਣ ਸ਼ਾਹ। ਤਾਕਤ ਹੁੰਦਿਆਂ ਕਿਸੇ ਦੇ ਔਗੁਣ ਨਾ ਚਿਤਾਰ ਕੇ ਉਹਦੇ ਦੋਸ਼ ਤੋਂ ਬਰੀ ਕਰ ਦੇਣਾ ਇਹ ਅਠਾਹਠ ਤੀਰਥਾਂ ਦਾ ਇਸ਼ਨਾਨ ਹੀ ਹੈ। ਮੱਖਣ ਸ਼ਾਹ, ਸੱਚ ਜਾਣੀ, ਜੇ ਖਿਮਾ ਕਰੇਂਗਾ ਤਾਂ ਗੁਰੂ ਤੇਰਾ ਭਲਾ ਕਰੇਗਾ। ਸਤਿਗੁਰੂ ਨੇ ਜਦੋਂ ਇਹ ਬਚਨ ਕਹੇ ਤਾਂ ਉਸੇ ਵੇਲੇ ਹਜ਼ੂਰ ਦਾ ਹੁਕਮ ਮੰਨਿਆ ਤੇ ਛੱਡ ਦਿੱਤਾ ਇਹਨਾਂ ਨੂੰ। ਸੱਚੀ ਸਰਕਾਰ ਨੇ ਸਭ ਕੁਝ ਵਾਪਸ ਕਰ ਦਿੱਤਾ।

ਗੁਰੂ ਤੇਗ਼ ਬਹਾਦਰ ਜੀ ਬਕਾਲੇ ਦੀ ਧਰਤੀ ਤੋਂ ਸਠਿਆਲੇ ਵੀ ਗਏ, ਕਾਲੇਕੇ ਵੀ ਗਏ। ਇਸੇ ਸਮੇਂ ਦੌਰਾਨ ਸਤਿਗੁਰੂ ਆਪਣੀ ਜਨਮ ਭੂਮੀ 'ਤੇ ਪਹੁੰਚੇ। ਅੰਮ੍ਰਿਤਸਰ ਦੀ ਧਰਤੀ 'ਤੇ ਗਏ। ਆਪਣੀ ਜਨਮ ਭੂਮੀ 'ਤੇ ਗਏ। ਇਕੱਲੀ ਜਨਮ ਭੂਮੀ ਨਹੀਂ, ਆਪਣੇ ਪੜਦਾਦੇ ਦੇ ਰਚੇ ਹੋਏ ਦਰਬਾਰ ਵਿਚ ਗਏ। ਗੁਰੂ ਰਾਮਦਾਸ ਦੇ ਦਰਬਾਰ ਵਿਚ ਗਏ। ਪੜਪੋਤਾ ਮੱਥਾ ਟੇਕਣ ਆਇਆ। ਉਥੋਂ ਦਾ ਪ੍ਰਬੰਧ ਕਰਦਾ ਪਿਆ ਸੀ ਬਾਬੇ ਪ੍ਰਿਥੀਏ ਦਾ ਪੋਤਾ ਹਰਿ ਜੀ। ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਆਉਂਦਿਆਂ ਵੇਖ ਕੇ ਦਰਬਾਰ ਸਾਹਿਬ ਨੂੰ ਤਾਲੇ ਲਗਾ ਕੇ ਚਲਾ ਗਿਆ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਇਸ਼ਨਾਨ ਕੀਤਾ। ਥੜਾ ਸਾਹਿਬ ਜਿਥੇ ਅਸੀਂ ਹੁਣ ਰੋਜ਼ਾਨਾ ਦਰਸ਼ਨ ਕਰਦੇ ਹਾਂ, ਉਥੇ ਦੀਵਾਨ ਲਗਾਇਆ ਤੇ ਵਾਪਸ ਤੁਰ ਪਏ ਤੇ ਨਾਲ ਹੀ ਸ਼ਬਦ ਕਿਹਾ–

*ਨਹਿ ਮਸੰਦ ਤੁਮ ਅੰਮ੍ਰਿਤ ਸਰੀਏ।*

ਅੰਮ੍ਰਿਤਸਰੀਓ ! ਤੁਸੀਂ ਮਸੰਦ ਨਹੀਂ, ਕਿਉਂਕਿ

*ਤ੍ਰਿਸ਼ਨਾ ਅਗਨ ਤੇ ਅੰਤਰ ਸੜੀਏ।*

ਤੁਹਾਡੇ ਅੰਦਰ ਤ੍ਰਿਸ਼ਨਾ ਨੇ ਸਾੜੇ ਪਾਏ ਹਨ। ਇਥੋਂ ਸੱਚੇ ਪਾਤਿਸ਼ਾਹ ਜੀ ਵੱਲੇ ਪਿੰਡ ਚਲੇ ਗਏ। ਉਥੇ ਮਾਈਆਂ ਬੀਬੀਆਂ ਨੂੰ ਪਤਾ ਲਗਾ ਤਾਂ ਉਹ ਪ੍ਰਸ਼ਾਦਿ ਪਾਣੀ ਤਿਆਰ ਕਰ ਕੇ ਲਿਆਈਆਂ ਤੇ ਕਿਹਾ, ਸੱਚੇ ਪਾਤਿਸ਼ਾਹ ! ਕ੍ਰਿਪਾ ਕਰੋ। ਅਸੀਸ ਦਿੱਤੀ। ਤੇ ਜਦੋਂ ਵੱਲੇ ਆਏ ਤਾਂ ਕਿਹਾ–

ਵੱਲਾ ਗੁਰੂ ਕਾ ਗੱਲਾ।

ਨਾਲ ਕਹਿਣ ਲੱਗੇ-

ਮਾਈਆ ਰੱਖ ਰਜਾਈਆਂ।

ਰੱਬ ਨੇ ਮਾਈਆਂ ਨੂੰ ਭਾਗ ਲਾਇਆ। ਧੰਨ ਗੁਰੂ ਤੇਗ਼ ਬਹਾਦਰ ਜੀ ਕਿਰਪਾ ਕਰਨ। ਅੱਜ ਦੇ ਪ੍ਰਸੰਗ ਵਿਚੋਂ ਦੋ ਗੱਲਾਂ ਅਸੀਂ ਸਿੱਖ ਲਈਆਂ। ਇਕ ਤਾਂ ਨਾਮ ਦਾ ਰੱਸ ਚੁੱਪ ਨੂੰ ਜਨਮ

ਦੇਵੇਗਾ। ਨਾਮ ਦੇ ਰੱਸ ਨਾਲ ਜੀਵਨ ਦੇ ਬੇੜੇ ਵੀ ਕਿਨਾਰੇ ਲੱਗਦੇ ਹਨ। ਦੂਸਰੀ ਗੱਲ ਗੁਰੂ ਤਾਕਤ ਦੇਵੇ ਤੇ ਖਿਮਾ ਕਰਨ ਦੀ ਬਿਰਤੀ ਵੀ ਹੋਵੇ। ਗੁਰੂ ਸਾਹਿਬ ਨੇ ਆਪ ਕਿਰਪਾ ਕੀਤੀ ਤੇ ਆਪ ਵਿਚ ਵਰਤ ਕੇ ਸੇਵਾ ਲੈ ਲਈ।

ਸਤਿਗੁਰੂ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਹਜ਼ੂਰ ਨੇ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਆਪਣੀ ਮੁਬਾਰਿਕ ਰਸਨਾ ਤੋਂ, ਗੁਰੂ ਗ੍ਰੰਥ ਸਾਹਿਬ ਵਿਚ ਜੋ ਉਹਨਾਂ ਦੇ ਅੰਮ੍ਰਿਤ ਬਚਨ ਹਨ, 15 ਰਾਗਾਂ ਦੇ ਵਿਚ ਬਾਣੀ ਉਚਾਰਨ ਕੀਤੀ ਹੈ। ਇਹਨਾਂ 15 ਰਾਗਾਂ ਵਿਚ 59 ਸ਼ਬਦ ਹਨ। ਗੁਰੂ ਤੇਗ਼ ਬਹਾਦਰ ਜੀ ਦੇ 59 ਸ਼ਬਦਾਂ ਤੋਂ ਇਲਾਵਾ 57 ਸਲੋਕ ਧੰਨ ਗੁਰੂ ਤੇਗ਼ ਬਹਾਦਰ ਜੀ ਨੇ ਉਚਾਰਣ ਕੀਤੇ। ਅੱਜ ਅਸੀਂ ਕੇਵਲ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਸਾਨੂੰ ਕੀ ਉਪਦੇਸ਼ ਕਰਦੀ ਹੈ, ਹਜ਼ੂਰ ਦੇ ਅੰਮ੍ਰਿਤ ਬਚਨਾਂ ਵਿਚੋਂ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ, ਵਿਚਾਰ ਕਰਾਂਗੇ। ਅਸਲ ਵਿਚ ਭਾਵੇਂ ਭੱਟ ਚਾਂਦ ਦੇ ਇਹ ਸ਼ਬਦ ਅਸੀਂ ਪੜ੍ਹਦੇ ਹਾਂ-

*ਤੇਗ ਬਹਾਦਰ ਬੋਲਿਆ*

ਉਹ ਕੇਵਲ ਸ਼ਹਾਦਤ ਤੱਕ ਹੀ ਨਹੀਂ, ਉਹ ਜੋ ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਰਸਨਾ ਤੋਂ ਬੋਲ ਕੇ ਸਾਨੂੰ ਨਿਰਮਲ ਉਪਦੇਸ਼ ਗੁਰਮਤਿ ਦਾ ਗੁਰਬਾਣੀ ਰੂਪ ਵਿਚ ਦਿੱਤਾ, ਅਸੀਂ ਉਸ ਅੰਮ੍ਰਿਤ ਬਚਨਾਂ ਦੀ ਵੀਚਾਰ ਕਰਾਂਗੇ।

ਸਤਿਗੁਰੂ ਗੁਰੂ ਤੇਗ਼ ਬਹਾਦਰ ਜੀ ਦੇ 59 ਸ਼ਬਦ ਤੇ 57 ਸਲੋਕ ਹਨ। ਸਾਰੀ ਬਾਣੀ ਤਕਰੀਬਨ ਹਜ਼ੂਰ ਨੇ ਹਿੰਦੀ ਦੇ ਵਿਚ ਉਚਾਰਣ ਕੀਤੀ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਦੀ ਇਕ ਵਿਲੱਖਣਤਾ ਹੈ। ਆਪ ਤੁਸੀਂ ਸ਼ਬਦ ਪੜ੍ਹੋ। ਉਹਨਾਂ ਵਿਚ ਰਹਾਉ ਦੀ ਤੁੱਕ ਆਉਂਦੀ ਹੈ। ਕਈ ਸ਼ਬਦਾਂ ਵਿਚ ਦੋ ਦੋ ਰਹਾਉ ਦੀਆਂ ਤੁੱਕਾਂ ਹਨ, ਤੇ ਜਿਥੇ ਦੋ ਰਹਾਉ ਦੀਆਂ ਤੁੱਕਾਂ ਹਨ, ਉਥੇ ਨਾਲ ਲਿਖਿਆ ਵੀ ਮਿਲੇਗਾ ਪਹਿਲੇ ਰਹਾਉ ਤੋਂ ਬਾਅਦ ਸ਼ਬਦ ਆਵੇਗਾ ਰਹਾਉ ਦੂਜਾ। ਇਹ ਕਿਉਂ ? ਪਹਿਲੇ ਰਹਾਉ ਦੇ ਕਈ ਸ਼ਬਦ ਐਸੇ ਹਨ, ਜਿੰਨ੍ਹਾਂ ਵਿਚ ਚਾਰ ਤੁੱਕਾਂ ਰਹਾਉ ਦੀਆਂ ਹਨ, ਪਰ ਆਮ ਤੌਰ ਤੇ ਜਿਥੇ ਦੋ ਰਹਾਉ ਹਨ, ਉਹਦਾ ਕੋਈ ਭਾਵ ਹੈ। ਪਹਿਲੀ ਰਹਾਉ ਦੀ ਤੁੱਕ ਵਿਚ ਸਤਿਗੁਰੂ ਕਿਰਪਾ ਕਰਕੇ ਆਪ ਪ੍ਰਸ਼ਨ ਕਰਦੇ ਹਨ ਤੇ ਦੂਜੇ ਰਹਾਉ ਦੀ ਤੁੱਕ ਵਿਚ ਆਪਣੇ ਕੀਤੇ ਹੋਏ ਪ੍ਰਸ਼ਨ ਦਾ ਉੱਤਰ ਵੀ ਆਪ ਦੇਂਦੇ ਹਨ। ਪਹਿਲੇ ਰਹਾਉ ਸਿਰਫ਼ ਪ੍ਰਸ਼ਨ ਹੈ ਤੇ ਦੂਜੇ ਰਹਾਉ ਵਿਚ ਹਜ਼ੂਰ ਨੇ ਆਪਣੇ ਕੀਤੇ ਹੋਏ ਪ੍ਰਸ਼ਨ ਦਾ ਆਪ ਉੱਤਰ ਦਿੱਤਾ ਹੈ। ਤੁਸੀਂ ਆਮ ਤੌਰ 'ਤੇ ਪੜ੍ਹੋਗੇ ਰਹਾਉ ਦੀਆਂ ਤੁੱਕਾਂ ਕਈ ਵਾਰ ਸ਼ਬਦ ਦੇ ਵਿਚਕਾਰ ਕਰ ਕੇ ਹੋਣਗੀਆਂ। ਕਈ ਵਾਰ ਰਹਾਉ ਦੀਆਂ ਤੁੱਕਾਂ ਦੋ ਤੁੱਕਾਂ ਲੰਘਣ ਤੋਂ ਬਾਅਦ ਮਿਲਣਗੀਆਂ। ਆਪ 59 ਸ਼ਬਦ ਗੁਰੂ ਤੇਗ਼ ਬਹਾਦਰ ਜੀ ਦੇ ਪੜ੍ਹਿਉ ਤੇ ਹਰ ਇਕ ਸ਼ਬਦ ਦੀਆਂ ਪਹਿਲੀਆਂ ਤੁੱਕਾਂ ਹੀ ਰਹਾਉ ਦੀਆਂ ਤੁੱਕਾਂ ਹਨ। 59 ਸ਼ਬਦਾਂ ਵਿਚ ਕੋਈ ਸ਼ਬਦ ਐਸਾ ਨਹੀਂ, ਜਿਥੇ ਰਹਾਉ ਦੀ ਤੁੱਕ ਕਿਤੇ ਵਿਚਕਾਰ ਜਾ ਕੇ ਹੋਵੇ। 59 ਸ਼ਬਦਾਂ

ਵਿਚ ਜੋ ਪਹਿਲੀ ਤੁੱਕ ਹੈ ਗੁਰਮੁਖੋ ! ਉਹ ਪਹਿਲੀ ਤੁੱਕ ਹੀ ਗੁਰੂ ਜੀ ਨੇ ਰਹਾਉ ਦੀ ਤੁੱਕ ਬਣਾਈ ਹੈ। ਆਪ ਬਾਣੀ ਪੜ੍ਹਨ ਵਾਲੇ ਬੈਠੇ ਹੋ। ਗੁਰੂ ਤੇਗ਼ ਬਹਾਦਰ ਜੀ ਦਾ ਸਭ ਤੋਂ ਪਹਿਲਾ ਬਚਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਹੈ ਅਤੇ ਸਭ ਤੋਂ ਅਖ਼ੀਰਲਾ ਬਚਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਹੈ, ਜੇਕਰ ਅਸੀਂ ਇਹ ਦੋ ਗੱਲਾਂ ਗੁਰੂ ਜੀ ਦੀਆਂ ਸਮਝ ਜਾਈਏ ਤਾਂ ਸਾਨੂੰ ਗੁਰੂ ਤੇਗ਼ ਬਹਾਦਰ ਜੀ ਦੇ ਸਿਧਾਂਤ ਦਾ, ਉਹਨਾਂ ਦੇ ਮੁਬਾਰਿਕ ਬਚਨਾਂ ਦੀ ਸਮਝ ਪੈ ਜਾਏਗੀ।

ਗੁਰੂ ਤੇਗ਼ ਬਹਾਦਰ ਜੀ ਦਾ ਸ੍ਰੀ ਰਾਗ ਵਿਚ ਕੋਈ ਸ਼ਬਦ ਨਹੀਂ, ਮਾਝ ਰਾਗ ਵਿਚ ਗੁਰੂ ਤੇਗ਼ ਬਹਾਦਰ ਜੀ ਦਾ ਕੋਈ ਬਚਨ ਨਹੀਂ। ਗੁਰੂ ਤੇਗ਼ ਬਹਾਦਰ ਜੀ ਦਾ ਤੀਸਰਾ ਰਾਗ ਗੁਰੂ ਗ੍ਰੰਥ ਸਾਹਿਬ ਦੀ ਗਉੜੀ ਹੈ ਅਤੇ ਗਉੜੀ ਰਾਗ ਵਿਚ ਉਹਨਾਂ ਦਾ ਪਹਿਲਾ ਸ਼ਬਦ, ਪਹਿਲੀ ਬਾਣੀ ਦਾ ਰਾਗ ਗਉੜੀ ਰਾਗ ਹੈ। ਪਹਿਲਾ ਸ਼ਬਦ ਜੋ ਆਉਂਦਾ ਹੈ, ਉਸਦੇ ਵਿਚ ਸੱਚ ਜਾਣੋ, ਗੁਰੂ ਤੇਗ਼ ਬਹਾਦਰ ਜੀ ਨੇ ਪੂਰਨ ਪੁਰਖ, ਇਕ ਸੱਚੇ ਪ੍ਰਮਾਤਮਾ ਦੇ ਚਰਨਾਂ ਵਿਚ ਜੁੜੇ ਹੋਏ ਸੰਤ ਜਨ ਦੇ ਜੀਵਨ ਨੂੰ ਬਿਆਨ ਕੀਤਾ ਹੈ। ਪਹਿਲੀ ਤੁੱਕ ਵਿਚ, ਪਹਿਲੇ ਸ਼ਬਦ ਵਿਚ ਕਿਹਾ ਹੈ - ਐ ਇਨਸਾਨ ! ਜੇ ਤੂੰ ਕਿਸੇ ਮੰਜ਼ਿਲ 'ਤੇ ਪਹੁੰਚਣਾ ਚਾਹੁੰਦਾ ਹੈਂ ਤਾਂ ਇਸ ਚੀਜ਼ ਨੂੰ ਤੂੰ ਆਪਣੀ ਜ਼ਿੰਦਗੀ ਵਿਚੋਂ ਤਿਆਗ ਦੇ, ਤੇ ਜਦੋਂ ਅੰਤਲਾ ਸ਼ਬਦ ਪੜ੍ਹਿਆ ਤਾਂ ਕਹਿਣ ਲੱਗੇ ਕਿ ਜੇ ਜ਼ਿੰਦਗੀ ਵਿਚ ਕੁਝ ਖੱਟ ਕੇ ਜਾਣਾ ਚਾਹੁੰਦਾ ਹੈਂ ਤੇ ਇਸ ਵਸਤੂ ਨੂੰ ਘੁੱਟ ਕੇ ਪਕੜ ਲੈ। ਇਕ ਨੂੰ ਤਿਆਗ ਦੇ ਅਤੇ ਇਕ ਨੂੰ ਘੁੱਟ ਕੇ ਪਕੜ ਲੈ।

ਗੁਰੂ ਤੇਗ਼ ਬਹਾਦਰ ਜੀ ਨੇ ਪਹਿਲੀ ਗੱਲ ਤਿਆਗ ਦੀ ਕੀਤੀ। ਤਿਆਗਣਾ ਕੀ ਹੈ। ਇਕ ਤਿਆਗ, ਦੂਸਰਾ ਬੈਰਾਗ ਤੇ ਤੀਸਰਾ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਅਨੁਰਾਗ ਹੈ। ਤਿਆਗ ਵੀ ਹੈ, ਬੈਰਾਗ ਵੀ ਹੈ। ਇਕ ਸ਼ਬਦ ਤੁਸੀਂ ਤਿਆਗ ਤੇ ਬੈਰਾਗ ਦੇ ਅਰਥ ਸਮਝ ਗਏ ਹੋ। ਅਨੁਰਾਗ ਦਾ ਅੱਖਰੀ ਅਰਥ ਹੈ ਪ੍ਰੇਮ। ਗੁਰੂ ਤੇਗ਼ ਬਹਾਦਰ ਜੀ ਬੈਰਾਗੀ ਬਣਾ ਕੇ ਇਨਸਾਨ ਨੂੰ ਪ੍ਰਮਾਤਮਾ ਦੇ ਅਨੁਰਾਗ ਵਿਚ ਜੋੜ ਦੇਂਦੇ ਹਨ, ਪਿਆਰ ਵਿਚ ਜੋੜ ਦੇਂਦੇ ਹਨ। ਗੁਰੂ ਤੇਗ਼ ਬਹਾਦਰ ਜੀ ਪਹਿਲਾ ਬਚਨ ਕਹਿੰਦੇ ਹਨ-

*ਸਾਧੋ ਮਨ ਕਾ ਮਾਨੁ ਤਿਆਗਉ ॥*

(ਅੰਗ ੨੧੯)

ਗੁਰੂ ਗ੍ਰੰਥ ਸਾਹਿਬ ਵਿਚ ਪਹਿਲਾ ਸ਼ਬਦ ਹੀ ਗੁਰੂ ਤੇਗ਼ ਬਹਾਦਰ ਜੀ ਦਾ ਇਹ ਹੈ। ਸਾਧੋ ਦਾ ਅਰਥ ਹੈ ਹੇ ਭਲੇ ਪੁਰਖੋ ! ਹੇ ਸੰਤ ਜਨੋਂ ! ਜੇ ਤੁਸੀਂ ਕੁਝ ਆਪਣੀ ਜ਼ਿੰਦਗੀ ਵਿਚ ਕਿਸੇ ਮੰਜ਼ਿਲ 'ਤੇ ਪਹੁੰਚਣਾ ਚਾਹੁੰਦੇ ਹੋ ਤਾਂ ਸਭ ਤੋਂ ਪਹਿਲਾਂ ਆਪਣੇ ਅੰਦਰ ਦੇ ਮਾਨ ਨੂੰ ਤਿਆਗ ਦਿਉ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਮਾਨ ਨੂੰ ਛੱਡ ਦੇ, ਤੇ ਨਾਮ ਨੂੰ ਘੁੱਟ ਕੇ ਪਕੜ ਲੈ। ਨਾਮ ਨੂੰ ਘੁੱਟ ਕੇ ਫੜੇਂਗਾ ਤਾਂ ਸੰਕਟ ਦੂਰ ਹੋਣਗੇ। ਨਾਮ ਨੂੰ ਜਪ ਲਏਂਗਾ ਤਾਂ ਹਰੀ ਦੇ ਦਰਸ਼ਨ ਹੋਣਗੇ। ਤੇ ਜੇ ਹੰਕਾਰ ਵਿਚ ਡੁੱਬਾ ਰਿਹਾ, ਮਾਣ ਨੂੰ ਨਾ ਤਿਆਗਿਆ ਤਾਂ ਆਪਣਾ ਅਮੋਲਕ ਜਨਮ ਤੂੰ ਕੌਡੀਆਂ ਦੇ ਭਾਅ, ਕੌਡੀਆਂ ਦੇ ਬਦਲੇ ਵੇਚ ਕੇ ਚਲਾ ਜਾਏਂਗਾ। ਪਹਿਲੇ

ਸ਼ਬਦ ਵੱਲ ਥੋੜਾ ਜਿਹਾ ਧਿਆਨ ਦੇਣਾ ਕਿਉਂਕਿ ਮਾਣ ਨੂੰ ਛੱਡਣਾ ਬਹੁਤ ਮੁਸ਼ਕਿਲ ਹੈ। ਗੁਰਮੁਖੋ ! ਇਨਸਾਨ ਖਾਣਾ ਤਿਆਗ ਸਕਦਾ ਹੈ, ਇਨਸਾਨ ਤਨ ਦੇ ਬਸਤਰ ਤਿਆਗ ਸਕਦਾ ਹੈ। ਇਨਸਾਨ ਆਪਣੇ ਘਰ ਬਾਹਰ ਨੂੰ ਤਿਆਗ ਸਕਦਾ ਹੈ। ਇਨਸਾਨ ਆਪਣੇ ਸਰੀਰ ਨੂੰ ਵੀ ਤਿਆਗ ਸਕਦਾ ਹੈ, ਪਰ ਹੰਕਾਰ ਐਸਾ ਹੈ, ਜਿਹੜਾ ਮਰਨ ਤੋਂ ਬਾਅਦ ਸਰੀਰ ਤਾਂ ਸੜ ਜਾਂਦਾ ਹੈ, ਪਰ ਹੰਕਾਰ ਨਹੀਂ ਸੜਦਾ। ਹੰਕਾਰ ਤਾਂ ਮਰਨ ਤੋਂ ਬਾਅਦ ਅਗਲੇ ਜਨਮ ਵਿਚ ਫੇਰ ਜਾ ਕੇ ਘੇਰਦਾ ਹੈ। ਮਾਣ ਛੱਡਣਾ ਬਹੁਤ ਮੁਸ਼ਕਿਲ ਹੈ। ਗੁਰੂ ਜੀ ਨੇ ਬਾਣੀ ਵਿਚ ਫ਼ੁਰਮਾਇਆ ਹੈ ਕਿ ਜੇ ਕੋਈ ਬੰਦਾ ਮਾਇਆ ਛੱਡ ਕੇ ਇਹ ਕਹਿ ਦੇਵੇ ਕਿ ਦੇਖੋ ਜੀ, ਮੈਂ ਤਾਂ ਲੱਖਾਂ ਤਿਆਗ ਦਿੱਤੇ। ਗੁਰੂ ਜੀ ਕਹਿੰਦੇ ਹਨ ਕਿ ਲੱਖਾਂ ਤਿਆਗੇ ਜ਼ਰੂਰ ਹਨ, ਪਰ ਪਹਿਲਾਂ ਮੈਂ ਲੱਖਾਂ ਪਤੀ, ਉਦੋਂ ਹਉਮੈ ਸੀ ਕਿ ਮੈਂ ਲੱਖਪਤੀ ਤੇ ਹੁਣ ਮੈਂ ਲੱਖਾਂ ਦਾ ਤਿਆਗੀ। ਮੈਂ ਤੇ ਉਥੇ ਹੀ ਖਲੋਤੀ ਹੈ। ਭਾਵੇਂ ਲੱਖਪਤੀ ਹੋਵੇ, ਭਾਵੇਂ ਲੱਖਾਂ ਦਾ ਤਿਆਗੀ ਹੋਵੇ, ਵੱਡੇ ਵੱਡੇ ਰਿਸ਼ੀ ਮੁਨੀ ਮਹਾਤਮਾ, ਧਰਮਾਤਮਾ, ਇਸ ਹੰਕਾਰ ਨੇ, ਇਸ ਮਾਣ ਨੇ ਖਾ ਲਏ। ਤੂੰ ਮੈਂ ਨੂੰ ਛੱਡ ਦੇ। ਇਸੇ ਬਚਨ ਨੂੰ ਬਾਬਾ ਰਵਿਦਾਸ ਭਗਤ ਜੀ ਨੇ ਆਪਣੀ ਬਾਣੀ ਵਿਚ ਕਿਹਾ ਹੈ ਕਿ ਜਿਹੜੇ ਲੋਕ ਮਾਣ ਨੂੰ ਛੱਡ ਦੇਂਦੇ ਹਨ, ਸਾਈਂ ਨਾਮ ਉਹਨਾਂ ਦੇ ਕੋਲ ਹੈ ਤੇ ਜਿੰਨ੍ਹਾਂ ਨੇ ਮਾਣ ਨੂੰ ਨਹੀਂ ਤਿਆਗਿਆ, ਗੁਰਮੁਖੋ ! ਉਹ ਸਾਈਂ ਨਾਮ ਨੂੰ ਕਦੀ ਪਾ ਨਹੀਂ ਸਕਣਗੇ। ਅਸੀਂ ਬਚਨ ਪੜ੍ਹਦੇ ਹਾਂ-

*ਜਬ ਹਮ ਹੋਤੇ ਤਬ ਤੂ ਨਾਹੀ*

ਤੇ ਜਿਸ ਦਿਨ ਮਾਣ ਤਿਆਗ ਦਿੱਤਾ-

*ਅਬ ਤੂਹੀ ਮੈ ਨਾਹੀ॥* (ਅੰਗ ੬੫੭)

ਜਿਸ ਦਿਨ ਮੈਂ ਹੈ, ਉਸ ਦਿਨ ਤੂੰ ਨਹੀਂ ਆਏਗੀ। ਤੇ ਜਿਸ ਦਿਨ ਤੂੰ ਖ਼ਤਮ ਹੋ ਗਈ, ਚੇਤੇ ਰੱਖੀਂ, ਉਸ ਦਿਨ ਹੰਕਾਰ ਹਉਮੈ ਬੋਲੇਗੀ। ਜਿਸ ਦਿਨ ਹਉਮੈ ਮਰ ਜਾਏਗੀ, ਉਸ ਦਿਨ ਅੰਦਰ ਤੂੰ ਰਹਿ ਜਾਏਗਾ। ਕਬੀਰ ਜੀ ਨੇ ਇਸੇ ਮਾਣ ਨੂੰ ਤਿਆਗਣ ਦੀ ਇਕ ਜੁਗਤ ਦੱਸੀ ਹੈ। ਉਹ ਕਹਿਣ ਲੱਗੇ-

*ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥*
*ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥*

(ਅੰਗ ੧੩੭੫)

ਗੁਰੂ ਤੇਗ਼ ਬਹਾਦਰ ਜੀ ਨੇ ਹੁਣ ਅਗਲਾ ਬਚਨ ਕੀਤਾ। ਕਹਿਣ ਲੱਗੇ ਕਿ ਮਾਣ ਨੂੰ ਛੱਡ ਦੇ-

*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ*

ਕਾਮ ਨੂੰ ਤਿਆਗ ਦੇ ਸੱਜਣਾ, ਕਰੋਧ ਦੀ ਸੰਗਤ ਤੋਂ ਦੂਰ ਰਹਿ ਤੇ ਜਿਹੜੇ ਦੁਰਜਨ

ਭੈੜੇ ਲੋਕ ਹਨ, ਉਹ ਪ੍ਰਮਾਤਮਾ ਤੋਂ ਤੋੜਨ ਵਾਲੇ ਸਾਕਤ ਹਨ। ਜੇ ਕਿਸੇ ਮੰਜ਼ਿਲ 'ਤੇ ਪਹੁੰਚਣਾ ਹੈ ਤਾਂ ਉਹਨਾਂ ਦੀ ਸੰਗਤ ਤੋਂ ਛੁਟਕਾਰਾ ਕਰਾ ਲੈ।

*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥*

(ਅੰਗ ੨੧੯)

ਹੁਣ ਅਗਲਾ ਬਚਨ ਕੀਤਾ–

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ*

ਜੇ ਤੇਰੇ 'ਤੇ ਦੁਨੀਆਂ ਦਾ ਦੁੱਖ ਆ ਗਿਆ ਤਾਂ ਇਹਦੇ ਨਾਲ ਤੈਨੂੰ ਪ੍ਰਮਾਤਮਾ ਨੇ ਸੁੱਖ ਵੀ ਦੇ ਦਿੱਤਾ। ਸੁੱਖ ਵਿਚ ਤੇ ਦੁੱਖ ਵਿਚ ਆਪਣੀ ਬਿਰਤੀ ਨੂੰ ਇਕ ਸਮਾਨ ਟਿਕਾਅ ਕੇ ਰੱਖੀਂ।

*ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥੧॥*

(ਅੰਗ ੨੧੯)

ਦੁੱਖ ਨੂੰ ਤੇ ਸੁੱਖ ਨੂੰ, ਖ਼ੁਸ਼ੀ ਨੂੰ ਤੇ ਗ਼ਮੀ ਨੂੰ, ਹਰਖ ਨੂੰ ਤੇ ਸੋਗ ਨੂੰ ਇਕ ਬਰਾਬਰ ਜਾਣੋ। ਉਸ ਬੰਦੇ ਨੇ, ਉਸ ਅਤੀਤ ਪੁਰਸ਼ ਨੇ, ਜਗਤ ਦੇ ਤੱਤ ਨੂੰ ਪਹਿਚਾਣ ਲਿਆ ਹੈ।

ਗੁਰਮੁਖੋ ! ਦੇਖੋ ਇਨਸਾਨ ਦਾ ਇਕ ਸੁਭਾਅ ਹੈ। ਜਿਸ ਦਿਨ ਇਹਦੇ ਕੋਲ ਦੁੱਖ ਆਉਂਦਾ ਹੈ ਤਾਂ ਉਸ ਦਿਨ ਪ੍ਰਮਾਤਮਾ ਨੂੰ ਇਹ ਉਲਾਂਭੇ ਦੇਣ ਲੱਗ ਪੈਂਦਾ ਹੈ ਤੇ ਜਿਸ ਦਿਨ ਇਹਦੇ ਕੋਲ ਸੁੱਖ ਆ ਜਾਏ ਤਾਂ ਹੰਕਾਰੀ ਹੋ ਕੇ ਪ੍ਰਮਾਤਮਾ ਨੂੰ ਭੁਲਾ ਦੇਂਦਾ ਹੈ। ਮੈਂ ਉਦਾਹਰਣ ਦੇਣੀ ਚਾਹਾਂਗਾ। ਗੁਰੂ ਤੇਗ਼ ਬਹਾਦਰ ਜੀ ਨੇ ਇਕੱਲਾ ਕਿਹਾ ਨਹੀਂ ਕਿ ਸੁੱਖ ਦੁੱਖ ਦੋਨਾਂ ਨੂੰ ਬਰਾਬਰ ਜਾਣ, ਸਗੋਂ ਸੱਚੀ ਸਰਕਾਰ ਨੇ ਸੁੱਖ ਤੇ ਦੁੱਖ ਨੂੰ ਇਕ ਬਰਾਬਰ ਜਾਣਿਆ ਵੀ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਅੰਮ੍ਰਿਤਸਰ ਧਰਤੀ 'ਤੇ ਆਗਮਨ ਹੋਇਆ ਤੇ ਕਰਤਾਰਪੁਰ ਦੀ ਧਰਤੀ ਤੇ ਗੁਰੂ ਜੀ ਦਾ ਵਿਆਹ ਹੋਇਆ। ਕੀਰਤਪੁਰ ਸਾਹਿਬ ਦੀ ਧਰਤੀ ਤੋਂ ਬਖ਼ਸ਼ਿਸ਼ ਮਿਲੀ। ਬਾਬਾ ਬਕਾਲਾ ਸਾਹਿਬ ਜੀ ਦੀ ਧਰਤੀ 'ਤੇ ਗੁਰੂ ਜੀ ਪ੍ਰਗਟ ਹੋਏ। ਗੁਰੂ ਤੇਗ਼ ਬਹਾਦਰ ਜੀ ਦਾ ਆਗਮਨ 1621 ਦਾ ਹੈ। ਸਾਹਿਬ ਗੁਰੂ ਕਲਗੀਧਰ ਜੀ ਦਾ ਆਗਮਨ 1666 ਦਾ ਹੈ। ਸਤਿਗੁਰੂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਉਹਨਾਂ ਦੇ ਘਰ ਸੰਤਾਨ ਨਾ ਤਾਂ ਕਰਤਾਰਪੁਰ ਦੀ ਧਰਤੀ 'ਤੇ ਹੋਈ, ਨਾ ਬਾਬਾ ਬਕਾਲਾ ਜੀ ਦੀ ਧਰਤੀ 'ਤੇ ਹੋਈ।

ਗੁਰਮੁਖੋ ! ਅਸੀਂ ਗ੍ਰਹਿਸਤੀ ਸੱਜਣ ਬੈਠੇ ਹਾਂ। ਕੋਈ ਇਨਸਾਨ ਜਦੋਂ ਆਪਣੇ ਬੱਚੇ ਦਾ ਵਿਆਹ ਕਰਦਾ ਹੈ ਅਤੇ ਦੋ ਚਾਰ ਸਾਲ ਬਾਅਦ ਉਹਦੇ ਘਰ ਸੰਤਾਨ ਨਾ ਹੋਵੇ, ਤਾਂ ਸਾਡਾ ਸਮਾਜ ਨਹੀਂ ਮੂੰਹ ਖੋਲ੍ਹਦਾ, ਸਾਡੇ ਪਰਿਵਾਰ ਦੇ ਲੋਕ ਹੀ ਟਿਕਣ ਨਹੀਂ ਦੇਂਦੇ। ਪਰ ਕਦੀ ਦੇਖੋ ਗੁਰੂ ਤੇਗ਼ ਬਹਾਦਰ ਜੀ ਦੇ ਵਿਆਹ ਤੋਂ ਦੋ ਸਾਲ ਬਾਅਦ ਜਾਂ ਚਾਰ ਸਾਲ ਬਾਅਦ ਨਹੀਂ, 30 ਸਾਲ ਬਾਅਦ ਮੇਰੇ ਪਰਮ ਪਿਤਾ ਪ੍ਰਮਾਤਮਾ ਨੇ ਉਹਨਾਂ ਦੇ ਘਰ ਵਿਚ ਗੁਰੂ ਗੋਬਿੰਦ ਸਿੰਘ

ਜੀ ਨੂੰ ਭੇਜਿਆ। ਤੇ ਜਿਸ ਦਿਨ ਗੁਰੂ ਤੇਗ਼ ਬਹਾਦਰ ਜੀ ਦੇ ਘਰ ਪੁੱਤਰ ਆਇਆ, ਉਸ ਦਿਨ ਗੁਰੂ ਤੇਗ਼ ਬਹਾਦਰ ਆਪ ਪਟਨਾ ਸਾਹਿਬ ਦੀ ਧਰਤੀ 'ਤੇ ਨਹੀਂ ਹਨ। ਗੁਰੂ ਤੇਗ਼ ਬਹਾਦਰ ਜੀ ਸੰਸਾਰ ਦਾ ਦੁੱਖ ਹਰਨ ਵਾਲੇ, ਘਰ ਦੁਸਟ ਦਮਨ ਗੁਰੂ ਕਲਗੀਧਰ ਜੀ ਨੇ ਆਉਣਾ ਹੈ ਤੇ ਆਪ ਸਤਿਗੁਰੂ ਢਾਕੇ ਦੀ ਧਰਤੀ 'ਤੇ ਬੈਠੇ ਹਨ। 30 ਸਾਲ ਬਾਅਦ ਘਰ ਪ੍ਰਮਾਤਮਾ ਨੇ ਸੰਤਾਨ ਦਿੱਤੀ ਤੇ ਜਿਸ ਦਿਨ ਢਾਕੇ ਖ਼ਬਰ ਮਿਲੀ, ਉਸ ਦਿਨ ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਜੀ ਵਾਪਸ ਨਹੀਂ ਆਏ। ਜਿਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਦੀ ਆਯੂ ਪੰਜ ਸਾਲ ਦੇ ਕਰੀਬ ਹੋ ਚੁੱਕੀ ਸੀ, ਉਸ ਸਮੇਂ ਪਿਤਾ ਤੇ ਪੁੱਤਰ ਦਾ ਮਿਲਾਪ ਹੋਇਆ। ਪੰਜ ਸਾਲ ਦੇ ਪੁੱਤਰ ਬਾਲਾ ਪ੍ਰੀਤਮ ਗੋਬਿੰਦ ਰਾਏ ਜੀ ਹੋ ਗਏ। ਪਰ ਪਿਤਾ ਜੀ ਵਾਪਸ ਨਹੀਂ ਮੁੜੇ। ਤੇ ਜਿਸ ਦਿਨ ਪੁੱਤਰ ਨੂੰ ਪਹਿਲੀ ਵਾਰ ਦੇਖਿਆ ਤਾਂ ਉਸ ਦਿਨ ਪੁੱਤਰ ਨੇ ਜ਼ਿੰਦਗੀ ਦੇ ਪੰਜ ਸਾਲ ਬਤੀਤ ਕਰ ਦਿੱਤੇ ਸਨ। ਪਿਆਰਿਉ ! ਸੋਰਠਿ ਰਾਗ ਵਿਚ ਜਦੋਂ ਅਸੀਂ ਸ਼ਬਦ ਪੜ੍ਹਦੇ ਹਾਂ, ਉਸਦੇ ਵਿਚ ਸਾਹਿਬ ਨੇ ਬ੍ਰਹਮ ਗਿਆਨੀ ਦੀ ਅਵੱਸਥਾ ਦੱਸੀ ਹੈ। ਬ੍ਰਹਮ ਗਿਆਨੀ ਦੀ ਅਵੱਸਥਾ ਨੂੰ ਕੇਵਲ ਬ੍ਰਹਮ ਗਿਆਨੀ ਨੂੰ ਚੀਨਣ ਵਾਲਾ ਹੀ ਜਾਣਦਾ ਹੈ। ਗੁਰੂ ਜੀ ਨੇ ਬ੍ਰਹਮ ਗਿਆਨੀ ਦੀ ਪਰਿਭਾਸ਼ਾ ਦੇਂਦਿਆਂ ਕਿਹਾ ਹੈ-

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*

ਦੁੱਖ ਆਵੇ ਤੇ ਦੁੱਖ ਨੂੰ ਮੰਨੇ ਨਾ-

*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ*

ਜਿਹੜਾ ਸੁੱਖ ਆਵੇ ਤਾਂ ਕਿਤੇ ਚਾਅ ਵਿਚ ਰੱਬ ਨੂੰ ਭੁੱਲ ਨਾ ਜਾਵੇ। ਮੋਹ ਦੀਆਂ ਤੰਦਾਂ ਦੇ ਸਨੇਹ ਕਰਕੇ ਪਰਿਵਾਰ ਵਿਚ ਖਚਤ ਨਾ ਹੋ ਜਾਏ। ਉਹਦੇ ਸਾਹਮਣੇ ਮਿੱਟੀ ਹੋਵੇ ਭਾਵੇਂ ਉਹਦੇ ਸਾਹਮਣੇ ਸੋਨਾ ਆ ਜਾਏ, ਸੋਨੇ ਤੇ ਮਿੱਟੀ ਨੂੰ ਇਕ ਬਰਾਬਰ ਜਾਣੇ।

*ਕੰਚਨ ਮਾਟੀ ਮਾਨੈ॥ ੧ ॥ ਰਹਾਉ॥*

*ਨਹ ਨਿੰਦਿਆ ਨਹ ਉਸਤਤਿ ਜਾ ਕੈ*

ਨਾ ਤਾਂ ਉਹਦੇ ਉਪਰ ਨਿੰਦਿਆ ਦਾ ਅਸਰ ਹੋਵੇ, ਨਾ ਉਸ ਮਹਾਂ ਪੁਰਸ਼ ਦੇ ਉਪਰ ਉਸਤਤ ਦਾ ਅਸਰ ਹੋਵੇ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਇਹ ਬੜੀ ਵਾਰ ਉਸਤਤ ਤੇ ਨਿੰਦਿਆ ਆਵੇਗਾ। ਅਸੀਂ ਕਈ ਵਾਰ ਕਹਿੰਦੇ ਹਾਂ ਕਿ ਉਸਤਤ ਅਸਲ ਵਿਚ ਹੈ ਕੀ, ਤੇ ਨਿੰਦਿਆ ਕੀ ਹੈ ? ਪਹਿਲੇ ਸ਼ਬਦ ਵਿਚ ਵੀ ਸਾਹਿਬ ਨੇ ਕਿਹਾ ਕਿ-

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥ ੧ ॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*

ਪਰ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਪਹਿਲਾ ਸ਼ਬਦ ਪੜ੍ਹ ਕੇ ਇਹ ਨਾ ਕਹਿ

ਲਈਂ ਕਿ ਮੈਨੂੰ ਤਾਂ ਦੋ ਚਾਰ ਪਦਿਆਂ ਦਾ ਸ਼ਬਦ ਚੇਤੇ ਹੋ ਗਿਆ ਹੈ। ਕਹਿਣ ਲੱਗੇ ਕਿ ਚੇਤੇ ਕਰਨਾ ਸੌਖਾ ਹੈ, ਵਿਆਖਿਆ ਕਰਨੀ ਸੌਖੀ ਹੈ, ਪਰ ਜਿਹੜੀ ਸ਼ਬਦ ਵਿਚ ਮੈਂ ਤੈਨੂੰ ਕਮਾਉਣ ਦੀ ਗੱਲ ਕਹੀ ਹੈ-

*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥ ੨॥ ੧॥*

(ਅੰਗ ੨੧੯)

ਇਹ ਖੇਡ ਬੜੀ ਮੁਸ਼ਕਿਲ ਹੈ। ਕਹਿਣਾ ਸੌਖਾ ਹੈ। ਸੋਰਠਿ ਰਾਗ ਵਿਚ ਕਹਿ ਰਹੇ ਹਨ-

*ਨਹ ਨਿੰਦਿਆ ਨਹਿ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥ ੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*

ਗੁਰਮੁਖੋ ! ਬ੍ਰਹਮ ਗਿਆਨੀ ਹੈ-

*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥ ੨॥*

(ਅੰਗ ੬੩੩)

ਜਿਸਨੂੰ ਕਾਮ ਕਰੋਧ ਸਪਰਸ਼ ਹੀ ਨਾ ਕਰੇ। ਕਿੰਨੀ ਪਰਮ ਅਵੱਸਥਾ ਹੋਵੇਗੀ। ਹਰ ਬੰਦੇ ਦੀ ਇਹ ਅਵਸਥਾ ਹੈ ਕਿ ਉਸਤਤ ਆਪਣੀ ਸੁਣ ਕੇ ਪ੍ਰਸੰਨ ਹੁੰਦਾ ਹੈ, ਨਿੰਦਿਆ ਦੂਸਰੇ ਦੀ ਸੁਣ ਕੇ ਖ਼ੁਸ਼ ਹੁੰਦਾ ਹੈ। ਉਸਤਤ ਹਮੇਸ਼ਾ ਖ਼ੁਸ਼ਾਮਦੀ ਬੰਦੇ ਕਰਦੇ ਹਨ ਤੇ ਨਿੰਦਿਆ ਹਮੇਸ਼ਾ ਈਰਖਾਲੂ ਬੰਦੇ ਕਰਦੇ ਹਨ। ਹੁਣ ਉਸਤਤ ਤੇ ਨਿੰਦਿਆ ਇਕ ਸਿੱਕੇ ਦੇ ਦੋ ਪਹਿਲੂ ਹਨ। ਇਕ ਪਾਸੇ ਉਸਤਤ ਹੈ ਤੇ ਦੂਸਰੇ ਪਾਸੇ ਨਿੰਦਿਆ ਹੈ। ਗੁਰਮੁਖੋ ! ਉਸਤਤ ਦਾ ਅਰਥ ਹੁੰਦਾ ਹੈ ਸਿਫ਼ਤ ਕਰਨੀ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਉਸਤਤਿ ਮਨ ਮਹਿ ਕਰਿ ਨਿਰੰਕਾਰ॥*

(ਅੰਗ ੨੮੧)

ਪਰ ਇਥੇ ਕਿਹਾ-

*ਉਸਤਤਿ ਨਿੰਦਾ ਦੋਊ ਤਿਆਗੈ*

(ਅੰਗ ੨੧੯)

*ਨਹਿ ਨਿੰਦਿਆ ਨਹ ਉਸਤਤਿ ਜਾ ਕੈ*

(ਅੰਗ ੬੩੩)

ਕਹਿੰਦੇ ਹਨ ਕੰਡੇ ਲਈ ਸਿਫਤ ਕਰਕੇ ਫੁੱਲ ਬਣਾ ਕੇ ਪੇਸ਼ ਕਰਨਾ ਇਹ ਉਸਤਤਿ ਹੈ। ਹਕੀਕਤ ਵਿਚ ਉਹ ਕੰਡਾ ਹੈ। ਕੰਡੇ ਦੀਆਂ ਸਿਫ਼ਤਾਂ ਕਰ ਕਰ ਕੇ ਫੁੱਲ ਬਣਾ ਦੇਣਾ, ਇਹ ਵੀ ਅਪਰਾਧ ਹੈ। ਹੋਵੇ ਖਿੜਿਆ ਫੁੱਲ ਤੇ ਈਰਖਾ ਕਰਕੇ ਕਹੀਏ, ਇਥੇ ਫੁੱਲ ਨਹੀਂ, ਇਥੇ

ਤਾਂ ਕੰਡੇ ਹਨ, ਕੰਡੇ ਨੂੰ ਫੁੱਲ ਬਣਾ ਕੇ ਪੇਸ਼ ਕਰਨਾ ਇਹ ਕੰਡੇ ਦੀ ਉਸਤਤਿ ਹੈ। ਤੇ ਫੁੱਲ ਨੂੰ ਕੰਡਾ ਬਣਾ ਕੇ ਲੋਕਾਂ ਵਿਚ ਪ੍ਰਚਾਰਨਾ ਇਹ ਫੁੱਲ ਦੀ ਨਿੰਦਿਆ ਹੈ। ਹੋਵੇ ਕਮਾਈ ਵਾਲਾ ਸਤਿ ਪੁਰਸ਼ ਤੇ ਈਰਖਾ ਵੱਸ ਹੋ ਕੇ ਉਸ ਦਾ ਭੰਡੀ ਪ੍ਰਚਾਰ ਕਰਨ ਲੱਗ ਪੈਣਾ, ਇਹ ਅਸਲ ਵਿਚ ਨਿੰਦਿਆ ਹੈ। ਹੋਵੇ ਬੰਦਾ ਅਪਰਾਧੀ ਤੇ ਚਾਰ ਟੱਕਿਆਂ ਦੀ ਖ਼ਾਤਰ ਉਸ ਦੀਆਂ ਸਿਫ਼ਤਾਂ ਕਰਨ ਲੱਗ ਪੈਣਾ, ਇਹ ਝੂਠੀ ਉਸਤਤਿ ਹੈ। ਗੁਰੂ ਜੀ ਨੇ ਕਿਹਾ, ਨਾ ਤੂੰ ਉਸਤਤਿ ਕਰੀਂ। ਨਾ ਤੂੰ ਨਿੰਦਿਆ ਕਰੀਂ। ਉਸਤਤਿ ਤੇ ਨਿੰਦਿਆ ਤੋਂ ਉਪਰ ਉਠ ਜਾ। ਗੁਰਮੁਖੋ ! ਬਹੁਤ ਮੁਸ਼ਕਿਲ ਹੈ ਇਸ ਅਵੱਸਥਾ ਵਿਚ ਪਹੁੰਚਣਾ।

ਦੁਨੀਆਂ ਵਿਚ ਕੋਈ ਵੀ ਐਸੀ ਚੀਜ਼ ਨਹੀਂ, ਜਿਸਦੇ ਵਿਚ ਪ੍ਰਮਾਤਮਾ ਨੇ ਗੁਣ ਨਹੀਂ ਪੈਦਾ ਕੀਤਾ। ਇਹ ਬੰਦੇ ਦੀ ਬਿਰਤੀ ਹੈ ਕਿ ਉਸ ਨੇ ਹਾਸਿਲ ਕੀ ਕਰਨਾ ਹੈ। ਭਾਈ ਗੁਰਦਾਸ ਜੀ ਨੇ ਇਕ ਬਹੁਤ ਸੋਹਣੀ ਉਦਾਹਰਣ ਦਿੱਤੀ ਹੈ ਉਸਤਤਿ ਤੇ ਨਿੰਦਿਆ ਸਬੰਧੀ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਦੇਖੋ ਬੰਦੇ ਦਾ ਨਜ਼ਰੀਆ ਕੀ ਹੈ। ਸਾਵਣ ਦਾ ਬੱਦਲ ਆਇਆ ਹੈ। ਕਾਲੀਆਂ ਘਟਾਵਾਂ ਚੜ੍ਹੀਆਂ ਹਨ, ਬਿਜਲੀ ਚਮਕੀ, ਬੱਦਲ ਗਰਜਿਆ ਤੇ ਮੋਰ ਦਾ ਸੁਭਾਅ ਹੈ ਕਿ ਉਹ ਕਾਲੀਆਂ ਘਟਾਵਾਂ ਨੂੰ ਦੇਖ ਕੇ ਪ੍ਰਸੰਨ ਹੁੰਦਾ ਹੈ। ਮੋਰ ਨੇ ਕਾਲਾ ਬੱਦਲ ਦੇਖਿਆ ਤੇ ਪੈਲਾਂ ਪਾਉਣ ਲੱਗ ਪਿਆ। ਉਹਦੇ ਖੰਭ ਬਹੁਤ ਸੋਹਣੇ ਸਨ। ਜਦੋਂ ਉਹਦੇ ਖੰਭਾਂ ਨੂੰ ਇਕ ਗੁਣ ਲੈਣ ਵਾਲੇ ਨੇ ਦੇਖਿਆ, ਤੇ ਮਨ ਵਿਚ ਆਇਆ ਕਿ ਚਿੱਤਰਕਾਰ, ਪੇਂਟਰ ਇਸ ਦੁਨੀਆਂ ਵਿਚ ਵੀ ਬਹੁਤ ਹਨ, ਪਰ ਤੇਰੇ ਵਰਗਾ ਕੋਈ ਪੇਂਟਰ, ਕੋਈ ਚਿੱਤਰਕਾਰ ਨਹੀਂ। ਤੂੰ ਐਸੀ ਕਿਰਪਾ ਕੀਤੀ ਹੈ। ਦੁਨੀਆਂ ਦਾ ਚਿੱਤਰਕਾਰ ਕੋਈ ਰੰਗ ਭਰੇ ਤਾਂ ਧੁੱਪ ਵਿਚ ਰੰਗ ਫੇਟ ਹੋ ਜਾਏਗਾ। ਮੀਂਹ ਵਿਚ ਰੰਗ ਹੋ ਸਕਦਾ ਹੈ ਉਤਰ ਜਾਏ। ਕੁਝ ਸਾਲਾਂ ਤੋਂ ਬਾਅਦ ਉਹਦੇ ਭਰੇ ਹੋਏ ਰੰਗ ਮਧਮ ਪੈ ਜਾਂਦੇ ਹਨ। ਤੂੰ ਕਿਹੋ ਜਿਹਾ ਚਿੱਤਰਕਾਰ ਹੈਂ ਪ੍ਰਮਾਤਮਾ ! ਜਿਸ ਦਿਨ ਦੀ ਤੂੰ ਮੋਰ ਦੀ ਨਸਲ ਪੈਦਾ ਕੀਤੀ ਹੈ, ਉਸ ਦਿਨ ਦਾ ਇਹਦੇ ਖੰਭਾਂ ਵਿਚ ਇਹੋ ਜਿਹਾ ਰੰਗ ਭਰ ਦਿੱਤਾ ਹੈ ਕਿ ਰੰਗ ਵਿਚ ਤਬਦੀਲੀ ਹੀ ਕੋਈ ਨਹੀਂ ਕੀਤੀ। ਕਈ ਯੁੱਗ ਹੋ ਗਏ। ਮੋਰ ਵਿਚ ਭਰਿਆ ਰੰਗ ਤੇਰਾ, ਨਾ ਤਾਂ ਇਹਨੂੰ ਧੁੱਪ ਫੇਟ ਕਰਦੀ ਹੈ, ਨਾ ਮੀਂਹ ਵਿਚ ਰੰਗ ਉਤਰਦਾ ਹੈ। ਹੇ ਪ੍ਰਮਾਤਮਾ ! ਤੇਰੇ ਤੋਂ ਵੱਡਾ ਚਿੱਤਰਕਾਰ ਕੋਈ ਨਹੀਂ। ਹੁਣ ਜਿਸ ਨੇ ਗੁਣ ਲੈਣਾ ਹੈ, ਉਸ ਨੇ ਮੋਰ ਦੇ ਖੰਭਾਂ ਵਿਚੋਂ, ਮੋਰ ਦੀ ਆਵਾਜ਼ ਵਿਚੋਂ, ਮੋਰ ਦੀਆਂ ਅੱਖਾਂ ਵਿਚੋਂ ਗੁਣ ਲੈ ਲਵੇ। ਭਾਈ ਸਾਹਿਬ ਕਹਿੰਦੇ ਹਨ ਕਿ ਇਕ ਔਗੁਣ ਵੇਖਣ ਵਾਲਾ ਨਿੰਦਕ ਆ ਗਿਆ। ਕਹਿਣ ਲੱਗਾ ਤੂੰ ਮੋਰ ਦੇ ਖੰਭਾਂ ਦੀ ਸਿਫ਼ਤ ਕਰਨ ਲੱਗਾ ਹੈਂ। ਤੂੰ ਮੋਰ ਦੀਆਂ ਅੱਖਾਂ ਦੀ ਉਸਤਤਿ ਕਰਦਾ ਹੈਂ ਪਰ ਤੈਨੂੰ ਇਹਦੇ ਪੈਰ ਨਹੀਂ ਨਜ਼ਰ ਆਉਂਦੇ ? ਇਹਦੇ ਪੈਰ ਅਤਿ ਦੇ ਮਲੀਨ ਹਨ। ਗੁਰਮੁਖੋ ! ਮੋਰ ਇਕੋ ਹੀ ਹੈ। ਗੁਣ ਲੈਣ ਵਾਲੇ ਨੂੰ ਖੰਭ, ਅੱਖਾਂ ਤੇ ਅਵਾਜ਼ ਨਜ਼ਰ ਆਉਂਦੀ ਹੈ ਤੇ ਜਿਸਨੇ ਔਗੁਣ ਵੇਖਣੇ ਹਨ, ਉਹ ਇਕੱਲੇ ਪੈਰ ਹੀ ਦੇਖੀ ਜਾਂਦਾ ਹੈ। ਮੋਰ ਇਕ ਤੇ ਨਜ਼ਰੀਏ ਦੋ ਕਿਉਂ ? ਇਕ ਗੁਣਾਂ ਦਾ ਗਾਹਕ ਹੈ, ਇਕ ਔਗੁਣ ਇਕੱਠੇ ਕਰਨ ਵਾਲਾ ਹੈ। ਜਿਹੜਾ ਗੁਣਵਾਨ ਹੈ, ਉਹ ਖੰਭ ਦੇਖਦਾ ਹੈ।

ਭਾਈ ਸਾਹਿਬ ਨੇ ਦੂਜਾ ਪ੍ਰਮਾਣ ਦਿੱਤਾ ਹੈ। ਕਹਿਣ ਲੱਗੇ, ਹੁਣ ਚੰਦਨ ਦਾ ਪੇੜ ਹੈ। ਜਿਸ ਨੇ ਗੁਣ ਲੈਣਾ ਹੈ, ਉਹ ਜਾ ਕੇ ਕਹੇਗਾ ਦੇਖੋ ਭਾਈ, ਚੰਦਨ ਦੇ ਰੁੱਖ ਵਿਚ ਪ੍ਰਮਾਤਮਾ ਨੇ ਸੁਗੰਧੀ ਟਿਕਾ ਦਿੱਤੀ ਹੈ। ਚੰਦਨ ਦੇ ਰੁੱਖ ਵਿਚ ਠੰਡਕ ਹੈ। ਇਹਦੇ ਨੇੜੇ ਆ ਕੇ ਠੰਡ ਮਿਲਦੀ ਹੈ। ਪਰ ਜਿਸੇ ਨੇ ਔਗੁਣ ਲੈਣਾ ਹੈ, ਉਹ ਚੰਦਨ ਦੀ ਸੁਗੰਧੀ, ਚੰਦਨ ਦੀ ਸੀਤਲਤਾ, ਚੰਦਨ ਦੀ ਠੰਡਕ ਦੀ ਗੱਲ ਨਹੀਂ ਕਰੇਗਾ, ਉਹ ਇਕੋ ਗੱਲ ਕਹੇਗਾ ਕਿ ਤੁਸੀਂ ਚੰਦਨ ਦੀਆਂ ਸਿਫ਼ਤਾਂ ਕਰਦੇ ਹੋ, ਇਹਦੇ ਨੇੜੇ ਜਾ ਕੇ ਦੇਖੋ, ਜ਼ਹਿਰੀਲੇ ਸੱਪਾਂ ਨੇ ਇਹਨੂੰ ਕਲੰਕ ਲਾਇਆ ਹੈ। ਗੁਣ ਵਾਲੇ ਨੂੰ ਚੰਦਨ ਦੀ ਸੁੰਗਧੀ ਤੇ ਠੰਡ ਮਹਿਸੂਸ ਹੁੰਦੀ ਹੈ ਤੇ ਜਿਸ ਨੇ ਔਗੁਣ ਲੈਣਾ ਹੈ ਪਿਆਰਿਉ ! ਉਹ ਚੰਦਨ ਵਿਚ ਬੈਠੇ, ਚੰਦਨ ਨਾਲ ਲਿਪਟੇ ਹੋਏ ਸੱਪ ਹੀ ਦੇਖੀ ਜਾਂਦਾ ਹੈ। ਇਕ ਨੂੰ ਸੱਪ ਨਜ਼ਰ ਆਉਂਦੇ ਹਨ ਤੇ ਦੂਸਰੇ ਨੂੰ ਠੰਡ ਦਿੱਸਦੀ ਹੈ। ਭਾਈ ਸਾਹਿਬ ਨੇ ਤੀਸਰੀ ਗੱਲ ਕਹੀ, ਗੁਣ ਲੈਣ ਵਾਲਾ ਕਹਿੰਦਾ ਹੈ ਕਿ ਪ੍ਰਮਾਤਮਾ ! ਤੂੰ ਦੇਖ ਇਸ ਚਿੱਕੜ ਵਿਚ ਕਮਲ ਦਾ ਫੁੱਲ ਪੈਦਾ ਕਰ ਦਿੱਤਾ। ਤੇਰੇ ਕੋਲ ਏਨੀ ਸਮਰੱਥਾ ਹੈ ਕਿ ਤੂੰ ਚਿੱਕੜ ਵਿਚ ਵੀ ਖੇੜਾ ਪੈਦਾ ਕਰ ਸਕਦਾ ਹੈਂ। ਗੁਣ ਵੇਖਣ ਵਾਲਾ ਫੁੱਲ ਨੂੰ ਦੇਖ ਕੇ ਕਹਿੰਦਾ ਹੈ ਕਿ ਫੁੱਲ ਦੀਆਂ ਪੱਤੀਆਂ ਦੇਖੋ, ਫੁੱਲ ਦੇ ਰੰਗ ਵੇਖੋ, ਫੁੱਲ ਦੀ ਸੁਗੰਧੀ ਦੇਖੋ, ਤੇ ਔਗੁਣ ਇਕੱਠੇ ਕਰਨ ਵਾਲਾ ਕਹਿੰਦਾ ਹੈ, ਤੈਨੂੰ ਫੁੱਲ ਦੀਆਂ ਪੱਤੀਆਂ ਦਿੱਸਦੀਆਂ ਹਨ, ਇਸ ਦੇ ਉਪਰੋਂ ਕੇਵਲ ਫੁੱਲ ਨੂੰ ਨਾ ਦੇਖ, ਇਹਦੀਆਂ ਜੜ੍ਹਾਂ ਵੱਲ ਝਾਤੀ ਮਾਰ, ਚਿੱਕੜ ਦੇ ਨਾਲ ਇਹਦੇ ਡੱਡੂ ਵੀ ਬੈਠਾ ਹੋਇਆ ਹੈ। ਉਹਨੂੰ ਕਮਲ ਫੁੱਲ ਦੇ ਕੰਡੇ, ਕਮਲ ਫੁੱਲ ਦਾ ਚਿੱਕੜ ਦਿੱਸਦਾ ਹੈ। ਤੇ ਗੁਣ ਵਾਲੇ ਨੂੰ ਉਹਦੇ ਵਿਚੋਂ ਸੁਗੰਧੀ ਦਿੱਸਦੀ ਹੈ।

ਭਾਈ ਸਾਹਿਬ ਨੇ ਚੌਥਾ ਪ੍ਰਮਾਣ ਦਿੱਤਾ ਹੈ। ਕਹਿੰਦੇ ਹਨ ਪਿਆਰਿਉ ! ਇਕ ਅੰਮ੍ਰਿਤ ਫਲ ਹੈ। ਆਪਾਂ ਅੰਬ ਦੇ ਫਲ ਨੂੰ ਅੰਮ੍ਰਿਤ ਫਲ ਵੀ ਕਹਿੰਦੇ ਹਾਂ। ਕੋਈ ਇਨਸਾਨ ਅੰਬ ਦਾ ਫਲ ਖਾਏ, ਜਾਂ ਅੰਬ ਦੇ ਫਲ ਦਾ ਰੱਸ ਚੂਸੇ, ਅੰਬ ਨੂੰ ਚੂਸ ਲਏ ਤੇ ਉਸ ਵਿਚ ਇਤਨੇ ਗੁਣ ਹਨ ਕਿ ਕਈ ਬੀਮਾਰੀਆਂ ਦਾ ਖ਼ਾਤਮਾ ਹੋ ਜਾਂਦਾ ਹੈ। ਹੁਣ ਇਕ ਸਿਫ਼ਤ ਕਰਨ ਵਾਲੇ ਨੇ ਕਹਿ ਦਿੱਤਾ ਕਿ ਪ੍ਰਮਾਤਮਾ ! ਤੂੰ ਕਿਹੋ ਜਿਹਾ ਕ੍ਰਿਪਾਲੂ ਹੈਂ। ਅੰਬ ਦੇ ਪੇੜ ਦੀ ਲੱਕੜ ਵਿਚ ਅੱਗ ਹੈ ਤੇ ਤੂੰ ਤਾਂ ਅੱਗ ਵਿਚ ਵੀ ਰੱਸਦਾਇਕ ਫਲ ਪੈਦਾ ਕਰ ਦਿੱਤੇ ਹਨ। ਇਸ ਲੱਕੜ ਵਿਚੋਂ ਵੀ ਰੱਸ ਅੰਬ ਵਿਚ ਭਰ ਦਿੱਤਾ, ਤੇ ਅੰਬ ਦਾ ਰੱਸ ਕਈ ਰੋਗ ਦੂਰ ਕਰਦਾ ਹੈ। ਔਗੁਣ ਇਕੱਠੇ ਕਰਨ ਵਾਲਾ ਕਹੇਗਾ ਕਿ ਅੰਬ ਦਾ ਰੱਸ ਨਾ ਦੇਖ, ਇਸ ਦੀ ਗੁੱਠਲੀ ਨੂੰ ਤੋੜ ਕੇ ਇਸ ਦੇ ਵਿਚ ਜਿਹੜਾ ਬੀਜ ਪਿਆ ਹੈ, ਕਦੀ ਉਸਨੂੰ ਚੱਖ ਕੇ ਦੇਖ ਲੈ, ਉਹ ਜ਼ਹਿਰ ਤੋਂ ਵੱਧ ਕੌੜਾ ਹੈ। ਪਿਆਰਿਉ ! ਗੁਰਮਤਿ ਦਾ ਸਿਧਾਂਤ ਹੈ ਕਿ ਔਗੁਣ ਨਾ ਇਕੱਠੇ ਕਰ, ਤੂੰ ਗੁਣਾਂ ਦਾ ਗਾਹਕ ਬਣ। ਭਾਈ ਗੁਰਦਾਸ ਜੀ ਦਾ ਬਚਨ ਹੈ–

*ਜੈਸੇ ਨੈਨ ਬੈਨ ਪੰਖ ਸੁੰਦਰ ਸਰਬੰਗ ਮੋਰ,*
*ਤਾ ਕੇ ਪਗ ਓਰ ਦੇਖਿ ਦੋਖ ਨ ਬੀਚਾਰੀਐ॥*

*ਸੰਦਲ ਸੁਗੰਧ ਅਤਿ ਕੋਮਲ ਕਮਲ ਜੈਸੇ,*
*ਕੰਟਕਿ ਬਿਲੋਕਿ ਨ ਅਉਗਨ ਉਰਧਾਰੀਐ॥*
*ਜੈਸੇ ਅੰਮ੍ਰਿਤ ਫਲ ਮਿਸਟਿ ਗੁਨਾਦਿ ਸ੍ਵਾਦ,*
*ਬੀਜ ਕਰਵਾਈ ਕੈ ਬੁਰਾਈ ਨ ਸਮਾਰੀਐ॥*
*ਤੈਸੇ ਗੁਰ ਗਿਆਨ ਦਾਨ ਸਬਹੂੰ ਸੈ ਮਾਂਗਿ ਲੀਜੈ,*

ਪਿਆਰਿਆ ! ਜਿੱਥੋਂ ਤੈਨੂੰ ਗੁਣ ਮਿਲਦੇ ਹਨ, ਕਹਿਣ ਲੱਗੇ-

*ਬੰਦਨਾ ਸਕਲ ਭੂਤ ਨਿੰਦਾ ਨਾ ਤਕਾਰੀਐ॥ ੩੯੯॥*

(ਕਬਿਤ ਸਵੱਯੇ ਭਾ. ਗੁਰਦਾਸ)

ਨਿੰਦਕ ਬਣੇਂਗਾ ਤਾਂ ਚੇਤੇ ਰੱਖੀਂ, ਈਰਖਾ ਪੈਦਾ ਹੋਵੇਗੀ। ਜੇ ਪਿਆਰਿਆ, ਖ਼ੁਸ਼ਾਮਦੀ ਬਣੇਂਗਾ, ਤਾਂ ਝੂਠੀਆਂ ਉਸਤਤਾਂ ਕਰੇਂਗਾ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਜਿਹੜਾ ਬ੍ਰਹਮ ਗਿਆਨੀ ਹੈ, ਉਹ ਨਾ ਉਸਤਤਿ ਕਰਦਾ ਹੈ, ਨਾ ਨਿੰਦਿਆ ਕਰਦਾ ਹੈ। ਨਾ ਹਰਖ ਵਿਚ ਪੈਂਦਾ ਹੈ, ਨਾ ਸੋਗ ਵਿਚ ਪੈਂਦਾ ਹੈ। ਨਾ ਉਹ ਮਿੱਟੀ ਨੂੰ ਤੱਕਦਾ ਹੈ, ਨਾ ਉਹ ਸੋਨੇ ਨੂੰ ਤੱਕਦਾ ਹੈ। ਉਸਨੂੰ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਜਿਹੜਾ ਪੂਰਨ ਪੁਰਸ਼ ਹੈ -

*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥*

(ਅੰਗ ੬੩੩)

ਉਸ ਦੇ ਅੰਦਰ ਬ੍ਰਹਮ ਦਾ ਨਿਵਾਸ ਹੈ। ਕੇਵਲ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਗੁਰੂ ਤੇਗ਼ ਬਹਾਦਰ ਜੀ ਦਾ ਜੀਵਨ ਪੜ੍ਹੋ। ਗੁਰੂ ਸਾਹਿਬ ਨੇ ਕਿਹਾ ਹੈ ਕਿ ਬ੍ਰਹਮ ਗਿਆਨੀ, ਪੰਜ ਤੱਤਾਂ ਤੋਂ ਪੰਜ ਗੁਣ ਲੈਂਦਾ ਹੈ ਤੇ ਪੰਜਾਂ ਤੱਤਾਂ ਦੀ ਰਹਿਤ ਜਿਉਂਦਾ ਹੈ। ਹੁਣ ਪੰਜ ਤੱਤ ਹਨ - ਪਾਣੀ, ਅੱਗ, ਹਵਾ, ਮਿੱਟੀ ਤੇ ਅਕਾਸ਼। ਇਹਨਾਂ ਪੰਜਾਂ ਤੱਤਾਂ ਦੀ ਇਕ ਰਹਿਤ ਹੈ। ਹਰ ਤੱਤ ਦੀ ਆਪਣੀ ਰਹਿਤ ਹੈ। ਬ੍ਰਹਮ ਗਿਆਨੀ ਪੰਜਾਂ ਤੱਤਾਂ ਦੀ ਰਹਿਤ ਵਿਚੋਂ ਇਕ ਇਕ ਰਹਿਤ ਲੈ ਕੇ ਆਪਣੇ ਜੀਵਨ ਨੂੰ ਕਮਾਉਂਦਾ ਹੈ।

ਬ੍ਰਹਮ ਦਾ ਨਿਵਾਸ ਜਿਹਦੇ ਵਿਚ ਹੈ, ਸਭ ਤੋਂ ਪਹਿਲੀ ਗੱਲ ਬ੍ਰਹਮ ਗਿਆਨੀ ਪਾਣੀ ਦੀ ਤਰ੍ਹਾਂ ਹੈ। ਉਹ ਤੱਤਾਂ ਤੋਂ ਗੁਣ ਲੈਂਦਾ ਹੈ। ਕਿਵੇਂ ਜੀ ? ਪਾਣੀ ਕਦੇ ਵੀ ਮੈਲਾ ਨਹੀਂ ਹੁੰਦਾ। ਜਿੰਨਾ ਮਰਜ਼ੀ ਮੈਲਾ ਹੋ ਜਾਏ, ਉਹਦੇ ਵਿਚ ਨਿਰਮਲਤਾਈ ਦੇ ਤੱਤ ਮੌਜੂਦ ਹਨ। ਜਿਵੇਂ ਪਾਣੀ ਨਿਰਮਲ ਤੋਂ ਨਿਰਮਲਾ ਹੈ, ਉਹ ਮੈਲ ਕੱਢ ਕੇ ਫਿਰ ਵੀ ਨਿਰਮਲ ਹੈ, ਇਸੇ ਤਰ੍ਹਾਂ ਬ੍ਰਹਮ ਗਿਆਨੀ ਕਰੋੜਾਂ ਪਾਪੀਆਂ ਦੇ ਅੰਦਰ ਧੋ ਕੇ ਕਰੋੜਾਂ ਮਲੀਨ ਬਿਰਤੀ ਵਾਲਿਆਂ ਦੇ ਕੋਲ ਬੈਠ ਕੇ ਵੀ ਨਿਰਮਲ ਦਾ ਨਿਰਮਲ ਹੈ।

ਦੂਸਰਾ ਬ੍ਰਹਮ ਗਿਆਨੀ ਵਿਚ ਗੁਣ ਹੈ ਕਿ ਉਹ ਅੱਗ ਦੇ ਸੁਭਾਅ ਵਾਲਾ ਹੈ। ਅੱਗ ਤਾਂ

ਸਾੜਦੀ ਹੈ। ਨਹੀਂ, ਅੱਗ ਦਾ ਇਕ ਸੁਤੇ ਸਿਧ ਸੁਭਾਅ ਹੈ ਕਿ ਕੋਈ ਵੀ ਅੱਗ ਦੇ ਕੋਲ ਆਏ, ਉਹਨੇ ਅੱਗ ਦੇ ਕੋਲ ਆਏ ਹੋਏ ਨੂੰ ਨਿੱਘ ਦੇਣਾ ਹੈ। ਅੱਗ ਦਾ ਸੁਭਾਅ ਹੈ ਉਹ ਸੋਨੇ ਦੀ ਮੈਲ ਸਾੜ ਦੇਵੇਗੀ ਤੇ ਬ੍ਰਹਮ ਗਿਆਨੀ ਕੋਲ ਸੁਤੇ ਸਿਧ ਕੋਈ ਆਵੇ, ਤਾਂ ਆਪਣੇ ਨਿੱਘ ਤੇ ਆਪਣੇ ਅੰਦਰ ਦਾ ਸੁੱਖ ਹਰ ਇਕ ਆਏ ਹੋਏ ਨੂੰ ਉਹ ਬਖ਼ਸ਼ ਦੇਂਦਾ ਹੈ।

ਤੀਸਰਾ ਤੱਤ ਹੈ ਹਵਾ, ਹਵਾ ਦਾ ਸੁਭਾਅ ਹੈ ਸਮਦ੍ਰਿਸ਼ਟਤਾ। ਹਵਾ ਗ਼ਰੀਬ ਨੂੰ ਵੀ ਉਹ ਸੁੱਖ ਦੇਵੇਗੀ, ਹਵਾ ਅਮੀਰ ਨੂੰ ਵੀ ਉਹ ਸੁੱਖ ਦੇਵੇਗੀ। ਬ੍ਰਹਮ ਗਿਆਨੀ ਕੋਲ ਉੱਚੇ ਮਹੱਲਾਂ ਵਾਲਾ ਆ ਜਾਏ, ਭਾਵੇਂ ਕੱਖਾਂ ਦੀ ਕੁੱਲੀ ਵਾਲਾ ਵੀ ਆ ਜਾਏ, ਉਸ ਦੀ ਦ੍ਰਿਸ਼ਟੀ ਵਿਚ ਕਦੀ ਅੰਤਰ ਨਹੀਂ ਆਉਂਦਾ। ਉਹ ਹਵਾ ਦੀ ਤਰ੍ਹਾਂ ਸਮਦ੍ਰਿਸ਼ਟੀ ਹੈ।

ਚੌਥਾ ਤੱਤ ਹੈ ਮਿੱਟੀ। ਹੁਣ ਧਰਤੀ ਨੂੰ ਕੋਈ ਪੁੱਟ ਲਏ, ਤਾਂ ਧਰਤੀ ਰੋਂਦੀ ਨਹੀਂ। ਉਹ ਉਲਾਂਭੇ ਨਹੀਂ ਦੇਂਦੀ। ਜੇ ਕੋਈ ਧਰਤੀ 'ਤੇ ਚੰਦਨ ਦਾ ਲੇਪਨ ਕਰ ਦੇਵੇ, ਤਾਂ ਧਰਤੀ ਸਿਫ਼ਤਾਂ ਨਹੀਂ ਕਰਦੀ। ਰੱਬ ਦੇ ਪਿਆਰੇ ਨੂੰ ਕੌੜੇ ਭੈੜੇ ਸ਼ਬਦ ਬੋਲੋ, ਤਾਂ ਚੇਤੇ ਰਖਿਉ, ਬ੍ਰਹਮ ਗਿਆਨੀ ਕਦੇ ਵੀ ਸਰਾਪ ਨਹੀਂ ਦੇਂਦਾ ਅਤੇ ਜੇ ਲੋਕ ਉਸਨੂੰ ਜੀ ਆਇਆਂ ਕਹਿਣ ਤਾਂ ਲੋਕਾਂ ਦੀਆਂ ਝੂਠੀਆਂ ਉਸਤਤਾਂ ਨਹੀਂ ਕਰਦਾ।

ਮੈਂ ਅਰਜ਼ ਕਰ ਰਿਹਾ ਹਾਂ ਕਿ ਪੰਜਵਾਂ ਤੱਤ ਹੈ ਅਕਾਸ਼। ਕਿਤੇ ਵੀ ਚਲੇ ਜਾਉ, ਅਕਾਸ਼ ਪਰੀਪੂਰਨ ਹੈ। ਇਸ ਧਰਤੀ 'ਤੇ ਵੀ ਅਕਾਸ਼ ਹੈ। ਜਿਵੇਂ ਇਨਸਾਨ ਹਰ ਥਾਂ ਅਕਾਸ਼ ਨੂੰ ਜਾਣਦਾ ਹੈ, ਇਵੇਂ ਬ੍ਰਹਮ ਗਿਆਨੀ ਦੇ ਅੰਦਰ ਇਤਨਾ ਚਾਨਣ ਹੈ ਕਿ ਉਹ ਕਿਤੇ ਵੀ ਚੱਲਾ ਜਾਏ, ਪਰੀਪੂਰਨ ਪ੍ਰਮਾਤਮਾ ਨੂੰ ਸਦਾ ਵਿਆਪਕ ਹੀ ਜਾਣਦਾ ਹੈ।

ਪਹਿਲਾ ਗੁਣ ਹੈ ਪਾਣੀ ਦਾ-

*ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ॥*
*ਜੈਸੇ ਮੈਲੁ ਨ ਲਾਗੈ ਜਲਾ॥*

(ਸੁਖਮਨੀ ਸਾਹਿਬ)

ਜਿਸ ਤਰ੍ਹਾਂ ਪਾਣੀ ਨੂੰ ਮੈਲ ਨਹੀਂ ਲੱਗਦੀ, ਬ੍ਰਹਮ ਗਿਆਨੀ ਦੇ ਜੀਵਨ 'ਤੇ ਕੋਈ ਲੇਪ-ਛੇਪ ਨਹੀਂ। ਉਸ ਤੋਂ ਅੱਗੇ ਹੈ ਅੱਗ। ਸਾਹਿਬ ਕਹਿੰਦੇ ਹਨ-

*ਬ੍ਰਹਮ ਗਿਆਨੀ ਕਾ ਇਹੈ ਗੁਨਾਉ॥*
*ਨਾਨਕ ਜਿਉ ਪਾਵਕ ਕਾ ਸਹਜ ਸੁਭਾਉ॥*

ਸੁਤੇ-ਸਿਧ ਕੋਈ ਅੱਗ ਕੋਲ ਆਵੇ ਤਾਂ ਉਸਨੂੰ ਨਿੱਘ ਮਿਲੇਗਾ। ਤੀਸਰਾ ਗੁਣਾ ਹੈ ਹਵਾ। ਹਜ਼ੂਰ ਨੇ ਕਿਹਾ-

*ਬ੍ਰਹਮ ਗਿਆਨੀ ਕੈ ਦ੍ਰਿਸਟ ਸਮਾਨਿ॥*
*ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥*

ਜਿਵੇਂ ਗ਼ਰੀਬ-ਅਮੀਰ ਨੂੰ ਇਕੋ ਜਿਹੀ ਹਵਾ ਸਪਰਸ਼ ਕਰਦੀ ਹੈ, ਗੁਰਮੁਖੋ ! ਬ੍ਰਹਮ ਗਿਆਨੀ ਦੀ ਨਦਰ ਵਿਚ ਕੋਈ ਵਿਤਕਰਾ ਨਹੀਂ। ਧੀਰਜ ਇੰਨਾ ਹੈ ਕਿ-

*ਬ੍ਰਹਮ ਗਿਆਨੀ ਕੈ ਧੀਰਜੁ ਏਕ॥*
*ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥*

(ਸੁਖਮਨੀ ਸਾਹਿਬ)

ਧਰਤੀ ਨੂੰ ਕੋਈ ਪੁੱਟ ਦੇਵੇ ਤਾਂ ਧਰਤੀ ਕਦੀ ਕਲਪਦੀ ਨਹੀਂ। ਕੋਈ ਚੰਦਨ ਦਾ ਲੇਪਨ ਕਰ ਦੇਵੇ ਤਾਂ ਧਰਤੀ ਖ਼ੁਸ਼ਾਮਦਾਂ ਨਹੀਂ ਕਰਦੀ। ਬਾਬਾ ਜੀ ਨੇ ਕਿਹਾ-

*ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ॥*
*ਜੈਸੇ ਧਰਿ ਊਪਰਿ ਆਕਾਸੁ॥*

(ਸੁਖਮਨੀ ਸਾਹਿਬ)

ਜਿਵੇਂ ਆਕਾਸ਼ ਸਰਵ-ਵਿਆਪਕ ਹੈ ਤਿਵੇਂ ਬ੍ਰਹਮ ਗਿਆਨੀ ਕਿਤੇ ਵੀ ਚਲਾ ਜਾਏ, ਸਰਬ ਵਿਆਪਕ ਪ੍ਰਮਾਤਮਾ ਉਸ ਦੇ ਅੰਗ-ਸੰਗ ਹੈ। ਹਜ਼ੂਰ ਦੇ ਬਚਨ ਹਨ-

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥ ੧ ॥ ਰਹਾਉ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥ ੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਿਨ ਤਿਹ ਘਟਿ ਬ੍ਰਹਮੁ ਨਿਵਾਸਾ॥ ੨॥*

(ਅੰਗ ੬੩੩)

ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ! ਇਹ ਅਵਸਥਾ ਕਿਵੇਂ ਮਿਲਦੀ ਹੈ ? ਕਹਿਣ ਲੱਗੇ-

*ਗੁਰ ਕਿਰਪਾ ਜਿਹ ਨਰ ਕਉ ਕੀਨੀ*

ਜਿਸ ਉੱਪਰ ਸਮਰੱਥ ਗੁਰੂ ਨੇ ਆਪਣੀ ਕ੍ਰਿਪਾ ਕਰ ਦਿੱਤੀ-

*ਤਿਹ ਇਹ ਜੁਗਤਿ ਪਛਾਨੀ॥*

ਉਸਨੂੰ ਇਸ ਜੁਗਤੀ ਦੀ ਸਮਝ ਪੈ ਗਈ। ਗੁਰਮੁਖੋ ! ਉਹ ਤਾਂ ਜੀਉਂਦੇ ਜੀਅ-

*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗ ਪਾਨੀ॥੩॥*

(ਅੰਗ ੬੩੩)

ਜਿਵੇਂ ਪਾਣੀ ਪਾਣੀ ਵਿਚ ਲੀਨ ਹੋ ਗਿਆ, ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ

ਇਵੇਂ ਮਾਨ ਨੂੰ ਤਿਆਗ ਦੇ। ਸੱਚੇ ਪਾਤਿਸ਼ਾਹ ! ਮਾਨ ਕਿਵੇਂ ਤਿਆਗਿਆ ਜਾਏ ? ਕਹਿੰਦੇ ਹਨ ਕਿ ਜੇ ਮਾਨ ਨੂੰ ਤਿਆਗਣਾ ਹੈ ਤਾਂ ਪਹਿਲੀ ਗੱਲ ਤੇਰੇ ਵਿਚ ਬੈਰਾਗ ਪੈਦਾ ਹੋ ਜਾਏ। ਬੈਰਾਗ ਕਿਵੇਂ ਪੈਦਾ ਹੋਵੇ ? ਗੁਰੂ ਤੇਗ਼ ਬਹਾਦਰ ਜੀ ਦੇ ਜਿੰਨੇ ਬਚਨ ਅਸੀਂ ਪੜ੍ਹਦੇ ਹਾਂ, ਇਕ ਇਕ ਬਚਨ ਗੰਭੀਰਤਾ ਵਾਲਾ ਹੈ ਤੇ ਇੰਝ ਲੱਗਦਾ ਹੈ ਸੱਚੇ ਪਾਤਿਸ਼ਾਹ ! ਹਰ ਵੇਲੇ ਤੁਸੀਂ ਮੌਤ ਦੀਆਂ, ਬ੍ਰਹਮ ਗਿਆਨ ਦੀਆਂ ਤੇ ਮਾਇਆ ਦੇ ਤਿਆਗ ਦੀਆਂ ਗੱਲਾਂ ਕੀਤੀਆਂ।

ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਪੜ੍ਹੋ ਕਿ ਬੈਰਾਗ ਦੇ ਨਾਲ ਅਨੁਰਾਗ ਕਿਵੇਂ ਹੈ। ਪਹਿਲੀ ਗੱਲ, ਬੈਰਾਗ ਪੈਦਾ ਕਰਨ ਲਈ ਕਹਿਣ ਲੱਗੇ-

*ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥*

(ਅੰਗ ੧੪੨੭)

ਦੂਜਾ ਬਚਨ ਕੀਤਾ, ਪਾਣੀ ਦਾ ਕੇਵਲ ਬੁਲਬੁਲਾ ਨਹੀਂ,

*ਜਗ ਰਚਨਾ ਸਭ ਝੂਠ ਹੈ*

ਇਸ ਗੱਲ ਨੂੰ ਸੱਚ ਸਮਝ ਹੇ ਇਨਸਾਨ ! ਸੰਸਾਰ ਦੀ ਰਚਨਾ ਕੂੜ ਹੈ।

*ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥*

ਕਿਉਂ ਜੀ ? ਕਹਿਣ ਲੱਗੇ-

*ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ॥*

(ਅੰਗ ੧੪੨੯)

ਬਾਲੂ ਦਾ ਅੱਖਰੀ ਅਰਥ ਕਰਾਂਗੇ ਰੇਤ। ਰੇਤ ਦੀ ਕੰਧ ਉਸਾਰ ਕੇ ਕਿੰਨੀ-ਕੁ ਦੇਰ ਕੰਧ 'ਤੇ ਭਰੋਸਾ ਕਰੇਂਗਾ ? ਜਿਵੇਂ ਰੇਤ ਦੀ ਕੰਧ ਥਿਰ ਨਹੀਂ, ਇਸੇ ਤਰ੍ਹਾਂ ਜਿਸ ਸੰਸਾਰ ਦਾ ਤੂੰ ਮਾਨ ਕਰਦਾ ਹੈਂ, ਇਹ ਰੇਤ ਦੀ ਕੰਧ ਹੈ। ਇਸਦੇ ਢਹਿੰਦਿਆਂ ਦੇਰ ਨਹੀਂ ਲੱਗਣੀ। ਤੀਸਰਾ ਬਚਨ ਕੀਤਾ-

*ਜਿਉ ਸੁਪਨਾ ਅਰੁ ਪੇਖਨਾ*

ਰਾਤ ਨੂੰ ਬੰਦਾ ਸੁਪਨੇ ਦਾ ਮਾਨ ਕਰ ਸਕਦਾ ਹੈ ? ਪੇਖਨਾ ਦਾ ਅੱਖਰੀ ਅਰਥ ਹੁੰਦਾ ਹੈ ਦੇਖਣਾ, ਪਰ ਇਥੇ ਪੇਖਨਾ ਦਾ ਅੱਖਰੀ ਅਰਥ ਕਰਾਂਗੇ ਬਾਜੀਗਰ ਦੀ ਖੇਡ। ਚੁਰਸਤੇ ਵਿਚ ਖਲੋਤਾ ਮਦਾਰੀ ਖੇਡਾਂ ਕਰਨ ਵਾਲਾ ਅਨੇਕਾਂ ਤਰ੍ਹਾਂ ਦੇ ਬਰਤਨ, ਅਨੇਕਾਂ ਤਰ੍ਹਾਂ ਦੇ ਬਸਤਰ ਪਾ ਕੇ ਲੋਕਾਂ ਨੂੰ ਦਿਖਾਉਂਦਾ ਹੈ ਪਰ ਉਸ ਦੀ ਖੇਡ ਦੋ ਘੜੀਆਂ ਲਈ ਅੱਖਾਂ ਨੂੰ ਛਲਾਵਾ ਹੈ, ਪਰਤ ਕੇ ਫਿਰ ਉਹ ਭਿਖਾਰੀ ਦਾ ਭਿਖਾਰੀ ਹੈ। ਗੁਰੂ ਜੀ ਨੇ ਕਿਹਾ ਕਿ ਸੰਸਾਰ ਦੀ ਰਚਨਾ ਬਾਜੀਗਰ ਦੀ ਖੇਡ ਹੈ।

*ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥*

*ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥*

(ਅੰਗ ੧੪੨੭)

ਇਸਦੇ ਵਿਚੋਂ ਕੁਝ ਵੀ ਤੇਰਾ ਆਪਣਾ ਨਹੀਂ, ਇਸ ਗੱਲ ਨੂੰ ਚੰਗੀ ਤਰ੍ਹਾਂ ਆਪਣੇ ਹਿਰਦੇ ਵਿਚ ਦ੍ਰਿੜ੍ਹ ਕਰ ਲੈ। ਗੁਰਮੁਖੋ ! ਕਦੀ ਬੈਰਾਗ ਦੇ ਬਚਨ ਪੜ੍ਹੋ। ਬੈਰਾਗ ਦੇ ਨਾਲ ਅਨੁਰਾਗ ਪੈਦਾ ਕਰਦੇ ਹਨ। ਅਸੀਂ ਬਚਨ ਪੜ੍ਹਦੇ ਹਾਂ-

*ਰੇ ਨਰ ਇਹ ਸਾਚੀ ਜੀਅ ਧਾਰਿ॥*
*ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ॥੧॥ਰਹਾਉ॥*
*ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ॥*
*ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ॥*

ਬੈਰਾਗੀ ਬਣ, ਤੂੰ ਉੱਠ ਇਸ ਤੋਂ ਉੱਪਰ।

*ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ॥ ੧॥*
*ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ॥*
*ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ॥*

(ਅੰਗ ੬੩੩)

ਗੁਰੂ ਜੀ ਨੇ ਬੈਰਾਗ ਪੈਦਾ ਕਰਨ ਲਈ ਕਿਹਾ। ਕਹਿਣ ਲੱਗੇ-

*ਮਨ ਕੀ ਮਨ ਹੀ ਮਾਹਿ ਰਹੀ॥*
*ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ॥ ੧॥ ਰਹਾਉ॥*
*ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭ ਮਹੀ॥*

(ਅੰਗ ੬੩੧)

ਕਹਿਣ ਲੱਗੇ, ਪਿਆਰਿਆ ! ਜਿੰਨਾ ਤੂੰ ਇਹਨਾਂ ਵਿਚ ਖਚਤ ਹੈਂ, ਬੈਰਾਗ ਪੈਦਾ ਕਰ, ਇਹ ਮਿੱਥਿਆ ਹਨ। ਇਹਨਾਂ ਸਭ ਨੇ ਤੈਨੂੰ ਛੱਡ ਕੇ ਚੱਲੇ ਜਾਣਾ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਤਾਂ ਹੀ ਫ਼ੁਰਮਾਇਆ ਹੈ-

*ਰੇ ਨਰ ਇਹ ਸਾਚੀ ਜੀਅ ਧਾਰਿ॥*

ਨਾਲ ਹੀ ਬਚਨ ਕੀਤਾ-

*ਜਗਤ ਮੈ ਝੂਠੀ ਦੇਖੀ ਪ੍ਰੀਤ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥ ੧॥ ਰਹਾਉ॥*
*ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ॥*
*ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤ॥੧॥*

*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ॥*

ਕਹਿਣ ਲੱਗੇ, ਜੇ ਸੰਸਾਰ ਨੂੰ ਪਾਰ ਕਰਨਾ ਹੈ ਤਾਂ ਦੁਨੀਆਂ ਦੇ ਗੀਤ ਛੱਡ ਕੇ ਰੱਬ ਦੇ ਗੀਤ ਗਾ।

*ਰੇ ਨਰ ਇਹ ਸਾਚੀ ਜੀਅ ਧਾਰਿ॥*

(ਅੰਗ ੬੩੩)

*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥ ੨॥*

(ਅੰਗ ੫੩੬)

ਹੇ ਸੱਚੇ ਪਾਤਿਸ਼ਾਹ ! ਤੁਸੀਂ ਸਮਝਾਉ ਇਸ ਮਨ ਨੂੰ ਤੇ ਮਨ ਨੂੰ ਸਮਝਾਉਣ ਲਈ ਕਹਿਣ ਲੱਗੇ ਬੈਰਾਗ ਪੈਦਾ ਕਰਨ ਲਈ-

*ਮਨ ਰੇ ਕਉਨੁ ਕੁਮਤਿ ਤੈ ਲੀਨੀ॥*
*ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥ ੧॥ ਰਹਾਉ॥*
*ਮੁਕਤਿ ਪੰਥੁ ਜਾਨਿਓ ਤੈ ਨਾਹਿਨ ਧਨ ਜੋਰਨ ਕਉ ਧਾਇਆ॥*
*ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ॥ ੧॥*
*ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ॥*
*ਘਟਿ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ॥ ੨॥*
*ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ॥*
*ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ॥ ੩॥*

(ਅੰਗ ੬੩੧)

ਤੂੰ ਪ੍ਰਮਾਤਮਾ ਦਾ ਚਿੰਤਨ ਕਰ। ਸਾਹਿਬ ਗੁਰੂ ਤੇਗ਼ ਬਹਾਦਰ ਜੀ ਸੰਸਾਰ ਦੀ ਨਾਸ਼ਵਾਨਤਾ ਵਿਚੋਂ ਬੈਰਾਗ ਪੈਦਾ ਕਰਦੇ ਹਨ ਤੇ ਇਸਦੇ ਨਾਲ ਫਿਰ ਇਹ ਨਹੀਂ ਕਿ ਉਸ ਬੈਰਾਗ ਨਾਲ ਸੰਸਾਰ ਨੂੰ ਛੱਡ ਕੇ ਚਲੇ ਜਾਈਏ, ਕਿਉਂਕਿ ਅਸੀਂ ਅਕਸਰ ਕਹਿੰਦੇ ਹਾਂ ਕਿ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਬੈਰਾਗ ਅਤੇ ਤਿਆਗ ਹੈ। ਪੁੱਤਰ ਦਾ ਤਿਆਗ ਨਹੀਂ, ਸੰਸਾਰ ਦਾ ਤਿਆਗ ਨਹੀਂ ਸਗੋਂ ਅੰਦਰ ਦੀਆਂ ਕਾਮਨਾਵਾਂ, ਇੱਛਾਵਾਂ ਅਤੇ ਇੰਦਰਿਆਂ ਦੇ ਸੁੱਖਾਂ ਦਾ ਤਿਆਗ ਹੈ। ਜੇ ਕਹੀਏ ਜੀ ਬੈਰਾਗ ਸੀ, ਤਿਆਗ ਸੀ ਤਾਂ ਸਤਿਗੁਰੂ ਤਿਆਗੀਆਂ ਨੂੰ ਖ਼ੁਦ ਕਹਿ ਰਹੇ ਹਨ-

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸ ਸਦਾ ਅਲੇਪਾ ਤੋਹੀ ਸੰਗਿ ਸਮਾਈ॥ ੧॥*

ਤੇਰੇ ਨਾਲ ਉਹ ਸਾਂਈ ਰਹਿੰਦਾ ਹੈ-

*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੈ ਨਿਰੰਤਰਿ ਘਟਿ ਹੀ ਖੋਜਹੁ ਭਾਈ॥*

(ਅੰਗ ੬੮੪)

ਆਪਣੇ ਹਿਰਦੇ ਵਿਚ ਝਾਤੀ ਮਾਰੋ, ਜੰਗਲ ਵਿਚ ਨਹੀਂ।

*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥*
*ਜਨੁ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥*

(ਅੰਗ ੬੮੪)

ਗੁਰੂ ਤੇਗ਼ ਬਹਾਦਰ ਜੀ ! ਤੁਸੀਂ ਕਿਹਾ ਹੈ, ਪ੍ਰਮਾਤਮਾ ਦੇ ਗੀਤ ਗਾਈਏ ਤੇ ਕਿਵੇਂ ਗੀਤ ਗਾਏ ਜਾਣ ? ਸਤਿਗੁਰੂ ਨੇ ਬਾਣੀ ਵਿਚ ਦੋ ਬਚਨ ਕਹੇ ਹਨ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਹੈ ਤਾਂ ਇਨਸਾਨ, ਪਰ ਜੇ ਪ੍ਰਮਾਤਮਾ ਦੀ ਭਗਤੀ ਨਹੀਂ ਕਰਦਾ ਤਾਂ ਉਹ ਇਨਸਾਨ ਨਹੀਂ। ਪੁੱਛਿਆ ਕਿਉਂ ? ਕਹਿਣ ਲੱਗੇ ਕਿ ਉਸ ਦਾ ਤਨ ਤਾਂ ਮਾਨੋਂ ਇਕ ਸੂਕਰ ਤੇ ਸੁਆਨ ਦੀ ਤਰ੍ਹਾਂ ਹੈ। ਇਕ ਕੂਕਰ ਤੇ ਸੂਰ ਦੀ ਤਰ੍ਹਾਂ ਹੈ ਜਿਹੜਾ ਸੰਸਾਰ ਦੇ ਸੁੱਖ ਭੋਗਦਾ ਹੈ, ਪਰ ਬੰਦਗੀ ਨਹੀਂ ਕਰ ਰਿਹਾ। ਹਜ਼ੂਰ ਨੇ ਕਿਹਾ-

*ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ॥*

ਜਿਸ ਦੇ ਮਨ ਵਿਚ ਇਕ ਪ੍ਰਮਾਤਮਾ ਦੀ ਭਗਤੀ ਨਹੀਂ-

*ਜੈਸੇ ਸੂਕਰ ਸੁਆਨ*

ਸੂਕਰ ਦਾ ਅੱਖਰੀ ਅਰਥ ਹੈ ਸੂਅਰ ਤੇ ਸੁਆਨ ਦਾ ਅਰਥ ਹੈ ਕੁੱਤਾ।

*ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ॥*

(ਅੰਗ ੧੪੨੮)

ਉਸ ਦੇ ਤਨ ਨੂੰ ਇਕ ਸੂਕਰ ਤੇ ਸੁਆਨ ਦਾ ਤਨ ਜਾਣੋ, ਜਿਸ ਦੇ ਅੰਦਰ ਪ੍ਰਮਾਤਮਾ ਦੀ ਭਗਤੀ ਨਹੀਂ। ਗੁਰਮੁਖੋ ! ਇਸਦੇ ਨਾਲ ਜਦੋਂ ਅਗਲਾ ਸਲੋਕ ਪੜ੍ਹਿਆ ਤਾਂ ਕਹਿੰਦੇ ਹਨ ਕਿ ਜੇ ਪ੍ਰਮਾਤਮਾ ਦੀ ਭਗਤੀ ਕਰਨੀ ਚਾਹੁੰਦਾ ਹੈਂ ਤਾਂ ਫਿਰ ਇਸ ਤਰ੍ਹਾਂ ਪ੍ਰਮਾਤਮਾ ਦੀ ਭਗਤੀ ਕਰ ਜਿਵੇਂ ਇਕ ਕੂਕਰ ਆਪਣੇ ਮਾਲਕ ਦਾ ਦਰ ਕਦੀ ਨਹੀਂ ਛੱਡਦਾ। ਕਿਉਂਕਿ ਗੁਰੂ ਤੇਗ਼ ਬਹਾਦਰ ਜੀ ਬਾਰ-ਬਾਰ ਭਗਤੀ ਦੀ ਗੱਲ ਕਰਨਗੇ। ਹਜ਼ੂਰ ਨੇ ਕਿਹਾ-

*ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥*

ਕਹਿੰਦੇ ਹਨ, ਦੇਖੋ, ਸੂਰ ਵਿਚ ਵੀ ਇਕ ਗੁਣ ਹੈ। ਉਹ ਸ਼ਹਿਰ ਦਾ ਮੱਲ ਗੰਦਗੀ ਸਮੇਟਦਾ ਪਿਆ ਹੈ ਪਰ ਉਹ ਭੋਲਿਆ, ਬੰਦਗੀ ਤੋਂ ਹੀਣਿਆ ! ਤੇਰੇ ਵਿਚ ਤਾਂ ਸੂਰ ਵਾਲਾ ਵੀ ਗੁਣ ਕੋਈ ਨਹੀਂ। ਕੂਕਰ ਵਿਚ ਵੀ ਕੋਈ ਗੁਣ ਹੈ। ਸੁਆਨ ਮਾਲਕ ਦੇ ਦਰ 'ਤੇ

ਵਫ਼ਾਦਾਰੀ ਕਰਦਾ ਹੈ ਪਰ ਤੂੰ ਤਾਂ ਰੱਬ ਦੀਆਂ ਦਾਤਾਂ ਭੋਗ ਕੇ ਵੀ ਉਸ ਦੀ ਬੰਦਗੀ ਨਹੀਂ ਕਰਦਾ। ਜੇ ਬੰਦਗੀ ਕਰਨੀ ਹੈ ਤਾਂ-

*ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥*
*ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ॥*

(ਅੰਗ ੧੪੨੮)

ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ ਕਿ ਜੇ ਤੂੰ ਰੱਬ ਨੂੰ ਪ੍ਰੇਮ ਕਰਦਾ ਹੈਂ ਤਾਂ ਇਸ ਤਰ੍ਹਾਂ ਪਿਆਰ ਕਰ ਜਿਵੇਂ ਮਾਲਕ ਦੇ ਦਰ ਨੂੰ ਕੁੱਤਾ ਵੀ ਕਦੀ ਨਹੀਂ ਛੱਡਦਾ। ਜਦੋਂ ਕੁੱਤਾ ਦਰ ਦਰ 'ਤੇ ਜਾ ਕੇ ਭਟਕਦਾ ਹੈ ਤਾਂ ਉਸਨੂੰ ਫਿਰ ਖ਼ੁਸ਼ਾਮਦੀ ਨਾਲ ਤੁਲਨਾ ਦਿੰਦੇ ਹਨ। ਅਸੀਂ ਗੁਰੂ ਤੇਗ਼ ਬਹਾਦਰ ਜੀ ਇਕ ਦੀ ਤੁੱਕ ਪੜ੍ਹਦੇ ਹਾਂ-

*ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥*
*ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥*

(ਅੰਗ ੪੧੧)

ਗੁਰਮੁਖੋ ! ਕੋਈ ਵਫ਼ਾਦਾਰ ਬਣ ਕੇ ਰੱਬ ਦੀ ਭਗਤੀ ਕਰੇ ਤਾਂ ਫਿਰ ਗੁਰੂ ਉਸ ਉੱਪਰ ਰਹਿਮਤ ਵੀ ਕਰਦੇ ਹਨ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਜੇ ਅਨੁਰਾਗ ਪੈਦਾ ਕਰਨਾ ਹੈ ਤਾਂ ਫਿਰ ਇਸ ਤਰ੍ਹਾਂ ਕਰ ਜਿਵੇਂ ਮਾਲਕ ਦੇ ਦਰ 'ਤੇ ਕੂਕਰ ਬੈਠਾ ਹੈ। ਬੁੱਲ੍ਹੇ ਦੇ ਸ਼ਬਦ ਹਨ-

*ਰਾਤੀ ਜਾਗੇ ਕਰੇ ਇਬਾਦਤ ਰਾਤੀ ਜਾਗਣ ਕੁੱਤੇ*

ਜੇ ਤੂੰ ਰਾਤ ਜਾਗ ਕੇ ਕਹਿੰਦਾ ਹੈਂ ਕਿ ਮੈਂ ਇਬਾਦਤ ਕਰਦਾ ਹਾਂ ਤਾਂ ਕੁੱਤੇ ਵੀ ਰਾਤ ਜਾਗ ਕੇ ਵਫ਼ਾਦਾਰੀ ਕਰਦੇ ਹਨ।

*ਰਾਤੀ ਜਾਗੇ ਕਰੇ ਇਬਾਦਤ ਰਾਤੀ ਜਾਗਣ ਕੁੱਤੇ ਤੈਂ ਤੋਂ ਉੱਤੇ।*

ਤੇਰੇ ਤੋਂ ਉੱਤੇ ਹਨ, ਤੂੰ ਇਕ ਰਾਤ ਜਾਗ ਕੇ ਇਹਸਾਨ ਕਰਦਾ ਹੈਂ, ਉਹ ਤਾਂ ਕਦੀ ਰਾਤ ਨੂੰ ਸੁੱਤੇ ਹੀ ਨਹੀਂ। ਕਹਿਣ ਲੱਗੇ-

*ਖਸਮ ਆਪਣੇ ਦਾ ਦਰ ਨਾ ਛੱਡਦੇ ਭਾਵੇਂ ਸੌ-ਸੌ ਵੱਜਣ ਜੁੱਤੇ ਤੈਂ ਤੋਂ ਉੱਤੇ।*
*ਚੱਲ ਬੁੱਲ੍ਹਿਆ ਔਹ ਪੀਰ ਮਨਾ ਲੈ ਨਹੀ ਤਾਂ ਬਾਜ਼ੀ ਲੈ ਗਏ ਕੁੱਤੇ ਤੈਂ ਤੋਂ ਉੱਤੇ।*

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਜੇ ਤੂੰ ਸੁਆਮੀ ਨੂੰ ਖ਼ੁਸ਼ ਕਰਨਾ ਹੈ ਤਾਂ ਇਸ ਤਰ੍ਹਾਂ ਬੰਦਗੀ ਕਰ ਕਿ-

*ਹਮ ਕੂਕਰ ਤੇਰੇ ਦਰਬਾਰਿ॥ ਭਉਕਹਿ ਆਗੈ ਬਦਨੁ ਪਸਾਰਿ॥*

(ਅੰਗ ੯੬੯)

ਗੁਰੂ ਤੇਗ ਬਹਾਦਰ ਜੀ ਦੇ ਜੀਵਨ ਵਿਚੋਂ ਇਕ ਘਟਨਾ ਆਪ ਨਾਲ ਸਾਂਝੀ ਕਰਨੀ ਚਾਹੁੰਦਾ ਹਾਂ। ਸਾਹਿਬ ਗੁਰੂ ਹਰਿਗੋਬਿੰਦ ਸਾਹਿਬ ਨੇ 1635 ਈ: ਨੂੰ ਮਹਿਰਾਜ ਦੀ ਜੰਗ ਲੜੀ ਹੈ। ਜਦੋਂ ਉਸ ਜੰਗ ਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਜਿੱਤਿਆ ਤੇ ਜੰਗ ਜਿੱਤਣ ਤੋਂ ਬਾਅਦ ਜਿਹੜੇ ਸ਼ਹੀਦ ਹੋਏ ਉਹਨਾਂ ਨੂੰ ਸੰਭਾਲਿਆ ਤਾਂ ਜਿਹੜੇ ਜ਼ਖ਼ਮੀ ਸਨ, ਇਕ ਇਕ ਨੂੰ ਸਤਿਗੁਰੂ ਜੀ ਨੇ ਆਪ ਆਪਣੇ ਹੱਥਾਂ ਨਾਲ ਉਸਦੇ ਜ਼ਖ਼ਮਾਂ ਨੂੰ ਸਾਫ਼ ਕੀਤਾ। ਜਦੋਂ ਜ਼ਖ਼ਮੀਆਂ ਨੂੰ ਸੰਭਾਲਦੇ ਪਏ ਹਨ ਤਾਂ ਇਕ ਸੱਜਣ ਦੇ ਸੁਆਸ ਚੱਲਦੇ ਹਨ ਅਤੇ ਬੇਸੁਧ ਪਿਆ ਹੈ। ਗੁਰੂ ਹਰਿਗੋਬਿੰਦ ਸਾਹਿਬ ਉਸ ਦੇ ਕੋਲ ਗਏ। ਦੇਖਿਆ ਉਸ ਦਾ ਚਿਹਰਾ ਖ਼ੂਨ ਨਾਲ ਲੱਥ-ਪੱਥ ਸੀ। ਉਸ ਦੇ ਚਿਹਰੇ ਨੂੰ ਸਾਫ਼ ਕੀਤਾ ਤੇ ਮੁਖ ਵਿਚ ਜਦੋਂ ਪਾਣੀ ਦੀਆਂ ਬੂੰਦਾਂ ਪਾਈਆਂ ਤਾਂ ਉਸਨੂੰ ਸੋਝੀ ਆਈ। ਨੇਤਰ ਖੁਲ੍ਹੇ ਤੇ ਕੀ ਦੇਖਦਾ ਹੈ ਕਿ ਉਸ ਦਾ ਸਿਰ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਝੋਲੀ ਵਿਚ ਹੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮਸਤਕ 'ਤੇ ਹੱਥ ਰੱਖ ਕੇ ਕਿਹਾ, ਭਾਈ ਮੁਗਲੂ। ਜਦੋਂ ਕੰਨਾਂ ਵਿਚ ਅਵਾਜ਼ ਪਈ- ਭਾਈ ਮੁਗਲੂ ਤਾਂ, ਮਾਨੋ ਇਸ ਤਰ੍ਹਾਂ ਜਿਵੇਂ ਮਰੇ ਜਾਂਦੇ ਦੇ ਮੂੰਹ 'ਚ ਕਿਸੇ ਨੇ ਅੰਮ੍ਰਿਤ ਚੋ ਦਿੱਤਾ ਹੋਵੇ। ਅੱਖਾਂ ਖੁੱਲ੍ਹੀਆਂ, ਮੀਰੀ-ਪੀਰੀ ਵਾਲੀ ਸੱਚੀ ਸਰਕਾਰ। ਸਤਿਗੁਰੂ ਨੇ ਕਿਹਾ, ਕੁਝ ਮੰਗ ਲੈ। ਜੋ ਕੁਝ ਤੇਰੀ ਇੱਛਾ ਹੈ, ਤੇਰੀ ਝੋਲੀ ਵਿਚ ਪਾਵਾਂਗੇ। ਉਸ ਵੇਲੇ ਭਾਈ ਮੁਗਲੂ ਕਹਿੰਦਾ ਹੈ, ਸੱਚੇ ਪਾਤਿਸ਼ਾਹ ! ਜੇ ਤਰੁੱਠਾ ਹੈਂ ਤਾਂ ਅੱਜ ਮੈਂ ਜ਼ਖ਼ਮੀ ਸਾਂ ਤੇ ਮੇਰੇ ਸਿਰ ਨੂੰ ਤੁਸਾਂ ਆਪਣੀ ਗੋਦ ਵਿਚ ਟਿਕਾਅ ਲਿਆ ਹੈ, ਮੈਨੂੰ ਹੋਰ ਕੁਝ ਨਹੀਂ ਚਾਹੀਦਾ, ਬਸ ਇਕ ਮੰਗ ਮੰਗਣੀ ਚਾਹੁੰਦਾ ਹਾਂ। ਅਰਦਾਸ ਹੈ ਕਿ ਜਿਸ ਦਿਨ ਮੈਂ ਆਪਣੇ ਸਰੀਰਕ ਚੋਲੇ ਨੂੰ ਤਿਆਗਾਂ, ਮਰਨ ਵੇਲੇ ਮੈਨੂੰ ਪਰਤ ਕੇ ਆਪਣੀ ਝੋਲੀ ਫਿਰ ਦੇ ਦੇਣਾ।

ਗੁਰੂ ਹਰਿਗੋਬਿੰਦ ਸਾਹਿਬ ਨੇ ਸੁਣਿਆ ਤੇ ਚੁੱਪ ਕਰ ਗਏ। ਸਿੱਖ ਨੇ ਫਿਰ ਕਿਹਾ, ਸੱਚੇ ਪਾਤਿਸ਼ਾਹ ! ਆਪ ਤਾਂ ਕਹਿ ਰਹੇ ਸੀ ਕਿ ਜੋ ਮੰਗੇਂਗਾ, ਉਹ ਮਿਲੇਗਾ। ਕੁਝ ਨਹੀਂ ਮੰਗਿਆ, ਸਿਰਫ਼ ਇਕੋ ਦਾਤ ਮੰਗੀ ਹੈ ਕਿ ਮੇਰੇ ਮਰਨੇ ਨੂੰ ਸਾਂਭ ਲੈਣਾ। ਗੁਰਮੁਖੋ ! ਸੰਸਾਰ ਵਿਚ ਲੋਕ ਜ਼ਿੰਦਗੀ ਜੀਉਣ ਦੀ ਗੱਲ ਸਿਖਾਉਂਦੇ ਹਨ। ਕੋਈ ਸਕੂਲ ਹੋਵੇ, ਕਾਲਜ ਹੋਵੇ, ਯੂਨੀਵਰਸਿਟੀ ਹੋਵੇ, ਸਿਰਫ਼ ਇਕੋ ਗੱਲ ਸਿਖਾਈ ਜਾਂਦੀ ਹੈ ਕਿ ਤੂੰ ਜੀਉਣਾ ਕਿਵੇਂ ਹੈ, ਪਰ ਬਾਬੇ ਨਾਨਕ ਦਾ ਇਕ ਘਰ ਅਜਿਹਾ ਹੈ ਜਿਹੜਾ ਕਹਿੰਦਾ ਹੈ ਕਿ ਭਲਿਆ, ਤੈਨੂੰ ਜਾਚ ਸਿਖਾਵਾਂ ਕਿ ਤੂੰ ਮਰਨਾ ਕਿਵੇਂ ਹੈ। ਬਾਬਾ ਜੀ ਨੇ ਕਿਹਾ ਕਿ ਲੋਕਾਂ ਨੂੰ ਮਰਨ ਦੀ ਅਕਲ ਹੀ ਨਾ ਆਈ। ਬਾਬਾ ਜੀ ਦਾ ਬਚਨ ਪੜ੍ਹਦੇ ਹਾਂ-

*ਕਬੀਰ ਮਰਤਾ ਮਰਤਾ ਜਗੁ ਮੁਆ*

ਜਿਸ ਦਿਨ ਦਾ ਬੰਦਾ ਬਣਾਇਆ ਹੈ, ਉਸ ਦਿਨ ਦੀ ਮੌਤ ਬਣਾਈ ਹੈ, ਪਰ ਅਜੇ ਤੱਕ ਕਿਸੇ ਨੂੰ ਮਰਨ ਦੀ ਜੁਗਤ ਨਹੀਂ ਆਈ।

*ਕਬੀਰ ਮਰਤਾ ਮਰਤਾ ਜਗੁ ਮੁਆ ਮਰ ਭਿ ਨ ਜਾਨੈ ਕੋਇ॥*

*ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ॥ ੧॥*

ਮਹਾਰਾਜ! ਉਹ ਮੌਤ ਕਿਹੜੀ ਹੈ? ਕਹਿਣ ਲੱਗੇ-

*ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥*
*ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥*

(ਅੰਗ ੫੫੫)

ਸੱਚੇ ਪਾਤਿਸ਼ਾਹ, ਮੀਰੀ ਪੀਰੀ ਦੇ ਦਾਤਾ! ਕ੍ਰਿਪਾ ਕਰ, ਜੇ ਮੰਗ ਝੋਲੀ ਵਿਚ ਪਾਉਣ ਲੱਗਾ ਹੈਂ ਤਾਂ ਸਿਰਫ਼ ਇਹ ਕਹਿ ਦੇ ਕਿ ਭਾਈ ਮੁਗਲੂ, ਜਿਸ ਦਿਨ ਤੇਰਾ ਅੰਤਲਾ ਸਮਾਂ ਆਵੇਗਾ, ਤੇਰੇ ਸਿਰ ਨੂੰ ਮੈਂ ਆਪਣੀ ਗੋਦ ਵਿਚ ਸਾਂਭ ਲਵਾਂਗਾ। ਸਤਿਗੁਰੂ ਫਿਰ ਚੁੱਪ ਕਰ ਗਏ। ਇਸ ਨੇ ਤੀਜੀ ਵਾਰੀ ਕਿਹਾ, ਸਮਰੱਥ ਦਾਤਾ! ਆਪ ਹੀ ਬਚਨ ਕੀਤਾ ਸੀ ਕਿ ਕੁਝ ਮੰਗ ਤੇ ਹੁਣ ਮੇਰਾ ਉੱਤਰ ਕਿਉਂ ਨਹੀਂ ਦਿੰਦੇ। ਸਿਰ 'ਤੇ ਹੱਥ ਰੱਖ ਕੇ ਕਿਹਾ, ਭਾਈ ਮੁਗਲੂ, ਅਸੀਂ ਆਪਣੇ ਚੋਲੇ ਨੂੰ ਤੇਰੇ ਜਾਣ ਤੋਂ ਪਹਿਲਾਂ ਹੀ ਸਮੇਟ ਲੈਣਾ ਹੈ। ਤੇਰੇ ਤੋਂ ਪਹਿਲਾਂ ਚਲੇ ਜਾਣਾ ਹੈ, ਤੇਰੇ ਨਾਲ ਕਿਵੇਂ ਬਚਨ ਕਰੀਏ ਕਿ ਅਸੀਂ ਤੈਨੂੰ ਅੰਤਲੇ ਸਮੇਂ ਸੰਭਾਲਾਂਗੇ।

ਸਿੱਖ ਦਾ ਅੰਦਰ ਦੇਖੋ, ਕਹਿਣ ਲੱਗਾ, ਦਾਤਾ! ਚੋਲਾ ਬਦਲਣਾ ਹੈ, ਜੋਤ ਤਾਂ ਉਹੀ ਹੈ, ਜਿਸ ਵੀ ਰੂਪ ਵਿਚ ਹੋਵੋ ਤੁਸੀਂ ਕ੍ਰਿਪਾ ਕਰਨੀ, ਉਸੇ ਰੂਪ ਵਿਚ ਆ ਕੇ ਮੇਰੇ ਮਰਨੇ ਨੂੰ ਸਾਂਭ ਲੈਣਾ। ਪਿਆਰਿਉ! ਸੁਆਮੀ ਦੇ ਦਰ 'ਤੇ ਕੂਕਰ ਦੀ ਤਰ੍ਹਾਂ ਬੈਠ ਤਾਂ ਸਹੀ, ਦੇਖ ਗੁਰੂ ਤੇਗ਼ ਬਹਾਦਰ ਰਹਿਮਤ ਵਰਸਾਉਂਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਨੇ ਸਿਰ 'ਤੇ ਹੱਥ ਰੱਖ ਕੇ ਕਿਹਾ, ਭਾਈ ਮੁਗਲੂ, ਤੇਰੇ ਨਾਲ ਬਚਨ ਕੀਤਾ ਹੈ, ਅੰਤਲੇ ਸਮੇਂ ਜਿੱਥੇ ਵੀ ਤੂੰ ਹੋਵੇਂਗਾ, ਅਸੀਂ ਤੇਰੇ ਕੋਲ ਪਹੁੰਚਾਂਗੇ। ਪਰ ਇਕ ਕੰਮ ਕਰੀਂ, ਅਖ਼ੀਰ ਵਾਲੇ ਦਿਨ ਹਵੇਲੀ ਦੇ ਦਰਵਾਜ਼ੇ ਨਾ ਬੰਦ ਕਰੀਂ। ਜਿਸ ਤਰ੍ਹਾਂ ਤੇਰਾ ਜ਼ਖ਼ਮੀ ਸਿਰ ਆਪਣੀ ਗੋਦ ਵਿਚ ਰੱਖਿਆ ਹੈ, ਤੇਰਾ ਅੰਤਲਾ ਸੁਆਸ ਗੁਰੂ ਦੀ ਗੋਦ ਵਿਚ ਆਏਗਾ, ਪਰ ਭਾਈ ਮੁਗਲੂ, ਸਾਨੂੰ ਪਹਿਚਾਣ ਲਈਂ। ਸਿੱਖ ਬੜਾ ਸਿਆਣਾ ਸੀ। ਕਹਿਣ ਲੱਗਾ ਸੱਚੇ ਪਾਤਿਸ਼ਾਹ! ਮੇਰੇ ਕੋਲ ਕੀ ਤਾਕਤ ਹੈ ਕਿ ਮੈਂ ਗੁਰੂ ਨੂੰ ਪਹਿਚਾਣ ਸਕਾਂ। ਕਿਉਂ ? ਕਹਿਣ ਲੱਗਾ, ਗੁਰੂ ਅਗੰਮ ਹੈ, ਗੁਰੂ ਅਗਾਧ ਹੈ, ਗੁਰੂ ਦੀ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ। ਮੈਂ ਤਾਂ ਆਪਣਾ ਮੂਲ ਨਹੀਂ ਪਹਿਚਾਣ ਸਕਿਆ ਤੇ ਆਪ ਨੂੰ ਕਿਵੇਂ ਪਚਿਚਾਣਾਂਗਾ ? ਕਹਿਣ ਲੱਗੇ, ਤੂੰ ਦਰਵਾਜ਼ੇ ਖੋਲ੍ਹ ਕੇ ਰੱਖੀਂ, ਅੰਤਲੇ ਸਮੇਂ ਤੈਨੂੰ ਪਹਿਚਾਣ ਆ ਜਾਵੇਗੀ।

ਮੇਰੇ ਗੁਰੂ ਹਰਿਗੋਬਿੰਦ ਸਾਹਿਬ ਨੇ ਬਚਨ ਦੇ ਦਿੱਤੇ। ਭਾਈ ਮੁਗਲੂ ਠੀਕ ਹੋ ਗਿਆ ਤੇ ਇਸ ਦਾ ਪਿੰਡ ਹੈ ਮਾਲਵੇ ਦੀ ਧਰਤੀ ਵਿਚ। ਪਿੰਡ ਦਾ ਨਾਮ ਹੈ ਗੰਢੂਆ। ਇਸ ਪਿੰਡ ਵਿਚ ਭਾਈ ਮੁਗਲੂ ਆ ਪਹੁੰਚਿਆ। ਉਸ ਦਿਨ ਗੁਰੂ ਹਰਿਗੋਬਿੰਦ ਸਾਹਿਬ ਤੋਂ ਬਾਅਦ ਗੁਰੂ ਹਰਿ ਰਾਏ ਸਾਹਿਬ ਆਏ। ਗੁਰੂ ਹਰਿ ਰਾਏ ਸਾਹਿਬ ਤੋਂ ਬਾਅਦ ਗੁਰੂ ਹਰਿਕ੍ਰਿਸ਼ਨ ਜੀ ਆਏ ਤੇ ਇੱਧਰ ਭਾਈ ਮੁਗਲੂ ਦੇ ਅੰਤਲੇ ਦਿਨ ਪਏ ਆਉਂਦੇ ਹਨ ਤੇ ਉੱਧਰ ਧਰਮ ਦੀ ਚਾਦਰ ਸੱਚ

ਦੇ ਪੁਜਾਰੀ ਤਿਆਗ, ਬੈਰਾਗ ਅਤੇ ਅਨੁਰਾਗ ਦੇ ਪੁੱਤਲੇ ਗੁਰੂ ਤੇਗ਼ ਬਹਾਦਰ ਜੀ ਨੂੰ ਚੇਤੇ ਆ ਗਿਆ ਕਿ ਸਿੱਖ ਨੂੰ ਬਚਨ ਕੀਤਾ ਹੈ। ਮਾਲਵੇ ਦੀ ਧਰਤੀ 'ਤੇ ਹਜ਼ੂਰ ਵਿਚਰੇ।

ਅੱਜ ਭਾਈ ਮੁਗਲੂ ਦੇ ਅੰਤਲੇ ਦਿਨ ਆ ਗਏ ਹਨ। ਪਰਿਵਾਰ ਦੇ ਨਾਲ ਘੱਟ ਬੋਲਦਾ ਹੈ। ਸਾਰਾ ਦਿਨ ਅੰਤਰਮੁੱਖੀ ਹੋ ਕੇ ਗੁਰੂ ਗੁਰੂ ਜੱਪਦਾ ਹੈ ਤੇ ਨਾਲੇ ਕਹਿੰਦਾ ਹੈ ਕਿ ਸੱਚੇ ਪਾਤਿਸ਼ਾਹ ! ਹੁਣ ਆਉ ਆਪਣੀ ਗੋਦ ਦਾ ਪਿਆਰ ਦਿਉ। ਗੁਰੂ ਤੇਗ਼ ਬਹਾਦਰ ਜੀ ਮਾਲਵੇ ਦੀ ਧਰਤੀ 'ਤੇ ਗਏ। ਉਸ ਵੇਲੇ ਇਕੋ ਘਰ ਸੀ ਸਿੱਖਾਂ ਦਾ ਭਾਈ ਮੁਗਲੂ ਦਾ। ਭਾਈ ਮੁਗਲੂ ਨੇ ਰਾਤ ਜਲ-ਪਾਣੀ ਛੱਕਿਆ ਹੈ ਤੇ ਆਪਣੇ ਪਰਿਵਾਰ ਦੇ ਜੀਆਂ ਨੂੰ ਕਹਿ ਦਿੱਤਾ ਕਿ ਅੱਜ ਹਵੇਲੀ ਦੇ ਬੂਹੇ ਨਾ ਬੰਦ ਕਰਿਉ। ਮੌਤ ਦੁਖਦਾਈ ਨਹੀਂ। ਜਿਸ ਬੱਚੇ ਨੇ ਸਾਲ ਭਰ ਸਕੂਲ ਵਿਚ ਪੜ੍ਹਿਆ ਨਹੀਂ, ਉਹ ਪੇਪਰਾਂ ਨੂੰ ਦੇਖ ਕੇ ਕਹੇਗਾ ਕਿ ਕਦੀ ਵੀ ਪੇਪਰ ਨਾ ਹੋਣ। ਜਿਸਨੇ ਪੜ੍ਹਾਈ ਕੀਤੀ ਹੈ, ਉਸਨੂੰ ਤਾਂ ਨੀਂਦ ਹੀ ਨਹੀਂ ਪੈਂਦੀ। ਜਿਸਨੇ ਸਿੱਖੀ ਕਮਾਈ ਹੈ, ਉਹ ਮੌਤ ਦੀ ਇੰਤਜ਼ਾਰ ਕਰਦਾ ਹੈ। ਭਾਈ ਮੁਗਲੂ ਨੇ ਕਹਿ ਦਿੱਤਾ ਕਿ ਦਰਵਾਜ਼ੇ ਬੰਦ ਨਹੀਂ ਕਰਨੇ। ਪਰਿਵਾਰ ਦੇ ਜੀਆਂ ਨੇ ਕਿਹਾ, ਬਾਬਾ, ਚਾਰ-ਚੁਫੇਰੇ ਜੰਗਲ ਹੈ। ਕਹਿਣ ਲੱਗਾ, ਕੋਈ ਗੱਲ ਨਹੀਂ, ਇਸ ਘਰ ਵਿਚ ਗੁਰੂ ਨਾਨਕ ਦੇ ਪਹਿਰੇ ਹਨ। ਇਥੇ ਕੋਈ ਨਹੀਂ ਆ ਸਕਦਾ। ਇਸ ਘਰ ਵਿਚ ਤਾਂ ਜਮਦੂਤ ਨੇ ਵੀ ਰਾਤ ਨੂੰ ਨਹੀਂ ਆਉਣਾ। ਕਹਿੰਦੇ ਹਨ ਕਿ ਦਰਵਾਜ਼ਾ ਰਾਤ ਨੂੰ ਖੋਲ੍ਹ ਦਿੱਤਾ। ਸਾਰੀ ਰਾਤ ਬਸ ਉਹੀ ਚੇਤੇ ਕਰਦਾ ਰਿਹਾ ਕਿ ਸੱਚੇ ਪਾਤਿਸ਼ਾਹ ! ਅੱਜ ਸਵੇਰੇ ਤੁਸੀਂ ਆਉਣਾ ਹੈ ਤੇ ਉਹ ਗੋਦ ਵੀ ਨਸੀਬ ਹੋਣੀ ਹੈ ਜਿਹੜੀ ਕਈ ਸਾਲ ਪਹਿਲਾਂ ਨਸੀਬ ਹੋਈ ਸੀ। ਉਦੋਂ ਤੁਸੀਂ ਛੇਵੇਂ ਰੂਪ ਵਿਚ ਸੀ ਤੇ ਹੁਣ ਨੌਵੇਂ ਰੂਪ ਵਿਚ ਸੁਣਿਆ ਹੈ ਤੁਸੀਂ ਬੜੇ ਗੰਭੀਰ ਹੋ। ਉਦੋਂ ਦੋ ਕ੍ਰਿਪਾਨਾਂ ਪਾਈਆਂ ਸਨ, ਹੁਣ ਸਿਰਫ਼ ਪ੍ਰਮਾਤਮਾ ਦੇ ਗੀਤ ਪਏ ਗਾਉਂਦੇ ਹੋ। ਇੱਧਰ ਹਜ਼ੂਰ ਨੇ ਕਣਕਵਾਲ ਪਿੰਡ ਵਿਚ ਰਾਤ ਬਤੀਤ ਕੀਤੀ। ਅੰਮ੍ਰਿਤ ਵੇਲੇ ਸਮਾਧੀ ਵਿਚ ਜੁੜੇ ਹਨ। ਸਮਾਧੀ ਵਿਚ ਬੈਠਿਆਂ ਇਕੋ ਦੱਮ ਦੇਖਿਆ ਕਿ ਸਿੱਖ ਅਰਦਾਸ ਪਿਆ ਕਰਦਾ ਹੈ।

ਗੁਰਮੁਖੋ ! ਇਹ ਗੱਲਾਂ ਕਹਿਣ ਮਾਤਰ ਨਹੀਂ। ਗੁਰੂ ਜੀ ਕਿਤੇ ਤੇ ਸਿੱਖ ਕਿਤੇ। ਤੁਸੀਂ ਇਕ ਬਚਨ ਰੋਜ਼ ਪੜ੍ਹਦੇ ਹੋ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ। ਅਸੀਂ ਤਾਂ ਇਨਸਾਨ ਹਾਂ, ਬੰਦੇ ਨੂੰ ਸਭ ਤੋਂ ਵੱਡੀ ਸੂਝ ਹੈ। ਪ੍ਰਮਾਤਮਾ ਨੇ 84 ਦਾ ਸਰਦਾਰ ਇਨਸਾਨ ਨੂੰ ਬਣਾਇਆ ਹੈ। ਇਕ ਆਸਮਾਨ ਵਿਚ ਉੱਡਣ ਵਾਲਾ ਪੰਛੀ ਹੈ, ਉਸਨੂੰ ਅਸੀਂ ਕੂੰਜ ਕਹਿੰਦੇ ਹਾਂ। ਕੂੰਜ ਆਪਣੇ ਬੱਚੇ ਸੈਂਕੜੇ ਕੋਹ ਦੂਰ ਛੱਡ ਕੇ ਆ ਜਾਂਦੀ ਹੈ, ਪਰ ਜਦੋਂ ਕੂੰਜ ਆਪਣੇ ਮੂੰਹ ਵਿਚ ਦਾਨਾ ਪਾ ਕੇ ਆਪਣੇ ਬੱਚੇ ਨੂੰ ਚੇਤੇ ਕਰਦੀ ਹੈ ਤਾਂ ਦਾਨਾ ਕੂੰਜ ਦੇ ਪੇਟ ਵਿਚ ਜਾਂਦਾ ਹੈ ਤੇ ਅਸਰ ਬੱਚੇ ਉੱਪਰ ਹੋ ਜਾਂਦਾ ਹੈ-

*ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥*
*ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥*

(ਰਹਰਾਸਿ ਸਾਹਿਬ)

ਭਾਈ ਮੁਗਲੂ ਨੇ ਅਰਦਾਸ ਕੀਤੀ। ਗੁਰੂ ਤੇਗ਼ ਬਹਾਦਰ ਜੀ ਇਕੋ ਦਮ ਆਸਣ ਤੋਂ ਉੱਠੇ। ਜਿਹੜੇ ਘੋੜੇ ਤਿਆਰ ਕਰਨ ਵਾਲੇ ਸਨ ਉਨ੍ਹਾਂ ਨੂੰ ਆਵਾਜ਼ ਦਿੱਤੀ, ਸਾਡਾ ਘੋੜਾ ਤਿਆਰ ਕਰੋ। ਸੱਚੀ ਸਰਕਾਰ ਕਿੱਥੇ ? ਕਾਠੀ ਵੀ ਘੋੜੇ 'ਤੇ ਨਹੀਂ ਪਾਈ, ਸਿਰਫ਼ ਜੀਨ ਪਾ ਕੇ ਕੱਪੜਾ ਘੋੜੇ ਦੀ ਪਿੱਠ 'ਤੇ ਪਾਇਆ। ਕਹਿਣ ਲੱਗੇ, ਤੁਸੀਂ ਰੁੱਕੋ ਅਸੀਂ ਆਏ। ਸ਼ਾਮ ਤੱਕ ਅਸੀਂ ਪਹੁੰਚਾਂਗੇ। ਮੇਰੇ ਪਿੱਛੇ ਕੋਈ ਨਾ ਆਇਉ। ਅੱਡੀ ਲਾਈ ਘੋੜੇ ਨੂੰ ਤੇ ਗੰਢੂਆ ਪਿੰਡ ਚਲੇ ਗਏ। ਅਜੇ ਤਾਰੇ ਚਮਕਦੇ ਪਏ ਸਨ। ਆਵਾਜ਼ ਦਿੱਤੀ ਭਾਈ ਮੁਗਲੂ। ਦਰਵਾਜ਼ਾ ਖੁੱਲ੍ਹਾ ਸੀ। ਘੋੜੇ 'ਤੇ ਚੜ੍ਹੇ ਅੰਦਰ ਚਲੇ ਗਏ। ਭਾਈ ਮੁਗਲੂ, ਅਸੀਂ ਆਪਣਾ ਬਚਨ ਨਿਭਾਉਣ ਆਏ ਹਾਂ। ਅੰਦਰ ਗਿਆਂ 'ਤੇ ਦੇਖਿਆ ਕਿ ਭਾਈ ਸਾਹਿਬ ਇਸ਼ਨਾਨ ਕਰਕੇ ਆਪਣਾ ਨੇਮ ਨਿਭਾ ਕੇ ਮੰਜੇ 'ਤੇ ਲੇਟੇ ਸਨ। ਪਰਿਵਾਰ ਦੇ ਜੀਅ ਇਕੱਠੇ ਹੋ ਗਏ।

ਗੁਰੂ ਤੇਗ਼ ਬਹਾਦਰ ਜੀ ਘੋੜੇ ਤੋਂ ਉਤਰੇ। ਭਾਈ ਮੁਗਲੂ ਦੇ ਮੰਜੇ ਦੇ ਸਿਰਹਾਣੇ ਵੱਲ ਚੱਲੇ ਗਏ ਤੇ ਚਿਹਰੇ ਤੋਂ ਕੱਪੜਾ ਲਾਹਿਆ। ਥੱਲੇ ਦੇਖਿਆ ਕਿ ਚਿਹਰੇ ਦਾ ਜਲਾਲ ਝੱਲਿਆ ਨਾ ਜਾਏ। ਸੱਚੇ ਪਾਤਿਸ਼ਾਹ ਨੇ ਭਾਈ ਮੁਗਲੂ ਦਾ ਸਿਰ ਚੁੱਕਿਆ। ਭਾਈ ਮੁਗਲੂ ਉੱਠੇ ਨਹੀਂ, ਹੱਥ ਜੁੜ ਗਏ। ਹੱਥ ਜੁੜੇ ਤੇ ਗੁਰੂ ਜੀ ਨੇ ਆਪਣੀ ਗੋਦ ਵਿਚ ਲਿਆ ਤੇ ਜਦੋਂ ਭਾਈ ਮੁਗਲੂ ਨੇ ਆਪਣੀਆਂ ਅੱਖਾਂ ਖੋਲ੍ਹੀਆਂ ਤਾਂ ਬਸ ਉਹੀ ਝਲਕ ਪੈ ਗਈ ਕਿ ਮੀਰੀ ਪੀਰੀ ਦਾ ਦਾਤਾ ਮੈਨੂੰ ਆਪਣੀ ਗੋਦ ਵਿਚ ਲੈ ਕੇ ਬੈਠਾ ਹੈ। ਸਿਰ 'ਤੇ ਹੱਥ ਰੱਖ ਕੇ ਕਿਹਾ, ਭਾਈ ਮੁਗਲੂ, ਦੇਖ ਅਸੀਂ ਤੇਰੇ ਨਾਲ ਕੀਤੇ ਹੋਏ ਬਚਨ ਪੂਰੇ ਕਰਨ ਆਏ ਹਾਂ। ਭਾਈ ਮੁਗਲੂ ਨੇ ਹੱਥ ਜੋੜ ਕੇ ਕਿਹਾ, ਸੱਚੇ ਪਾਤਿਸ਼ਾਹ ! ਇਕ ਕ੍ਰਿਪਾ ਕਰੋ, ਜਿਸ ਦਿਨ ਜ਼ਖ਼ਮੀ ਸਾਂ, ਉਸ ਦਿਨ ਵੀ ਆਪਣੀ ਗੋਦ ਦਿੱਤੀ, ਅੱਜ ਅੰਤਲਾ ਸਮਾਂ ਆਇਆ ਤਾਂ ਗੋਦ ਦਿੱਤੀ ਤੇ ਅੱਜ ਤੀਜੀ ਕ੍ਰਿਪਾ ਕਰ ਦਿਉ ਮੈਨੂੰ ਸਰੀਰ ਦੇ ਇਸ ਭਾਂਡੇ ਤੋਂ ਕੱਢ ਕੇ ਸਦਾ ਲਈ ਆਪਣੀ ਗੋਦ ਵਿਚ ਸਮਾਅ ਲਉ, ਪਰਤ ਕੇ ਮੈਂ ਤੁਹਾਡੀ ਗੋਦੀ ਵਿਚੋਂ ਕਦੀ ਬਾਹਰ ਹੀ ਨਾ ਨਿਕਲਾਂ। ਹਜ਼ੂਰ ਨੇ ਮੱਥੇ 'ਤੇ ਹੱਥ ਰੱਖ ਕੇ ਕਿਹਾ, ਭਾਈ ਮੁਗਲੂ, ਆਪਣੀ ਸੁਰਤ ਨੂੰ ਸੰਕੋਚ, ਆਪਣੇ ਅੰਦਰ ਨੂੰ ਇਕਾਗਰ ਕਰ ਤੇ ਮੱਥੇ 'ਤੇ ਹੱਥ ਰੱਖ ਕੇ ਕਹਿਣ ਲੱਗੇ, ਬੋਲ ਵਾਹਿਗੁਰੂ। ਭਾਈ ਮੁਗਲੂ ਨੇ ਕਿਹਾ ਵਾਹਿਗੁਰੂ। ਦੂਜੀ ਵਾਰੀ ਫਿਰ ਕਿਹਾ ਬੋਲ ਵਾਹਿਗੁਰੂ ਤੇ ਜਦੋਂ ਪੰਜਵੀਂ ਵਾਰੀ ਕਿਹਾ ਵਾਹਿਗੁਰੂ। ਇੰਨਾ ਕੁ ਅੰਦਰੋਂ ਸੀਨੇ ਤੋਂ ਕਿਹਾ ਕਿ ਗੁਰੂ ਕਹਿਣ ਦੀ ਦੇਰ ਸੀ, ਅੰਦਰ ਵਾਲੇ ਸੁਆਸ ਹੀ ਗੁਰੂ ਦੀ ਗੋਦ ਵਿਚ ਸਮਾਅ ਗਏ। ਪਿਆਰਿਉ ! ਅੰਤਲਾ ਸਮਾਂ ਗੁਰੂ ਤੇਗ਼ ਬਹਾਦਰ ਜੀ ਦੀ ਗੋਦ ਵਿਚ ਆਇਆ, ਜਿਨ੍ਹਾਂ ਨੇ ਮਾਣ ਨੂੰ ਤਿਆਗ ਦਿੱਤਾ ਸੀ।

ਗੁਰਮੁਖਾ ! ਤਿਆਗ ਕਰ ਮਾਣ ਦਾ, ਬੈਰਾਗ ਕਰ ਸੰਸਾਰ ਦੀ ਨਾਸ਼ਵਾਨਤਾ ਦਾ ਤੇ ਅਨੁਰਾਗ ਕਰ ਪ੍ਰਮਾਤਮਾ ਦੇ ਪਿਆਰ ਦਾ। ਜਿਸ ਕੋਲ ਤਿਆਗ ਹੈ, ਜਿਸ ਕੋਲ ਬੈਰਾਗ ਹੈ, ਜਿਸ ਕੋਲ ਅਨੁਰਾਗ ਹੈ, ਉਸਨੂੰ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਉਹ ਸਾਈਂ ਦੀ ਗੋਦ ਵਿਚ ਸਦਾ ਲਈ ਸਮਾਅ ਜਾਂਦਾ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਸਾਨੂੰ ਬੈਰਾਗ, ਤਿਆਗ ਤੇ ਅਨੁਰਾਗ ਸਿਖਾਇਆ।

*ਸਾਧੋ ਮਨ ਕਾ ਮਾਨੁ ਤਿਆਗਉ॥*

(ਅੰਗ ੨੧੯)

*ਪ੍ਰੀਤਮ ਜਾਨਿ ਲੇਹੁ ਮਨ ਮਾਹੀ॥*

ਤਿਆਗ ਹੈ। ਮਾਣ ਤਿਆਗੋ, ਬੈਰਾਗ ਹੈ-

*ਪ੍ਰੀਤਮ ਜਾਨਿ ਲੇਹੁ ਮਨ ਮਾਹੀ॥*
*ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ॥੧॥ਰਹਾਉ॥*
*ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥*
*ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥ ੧॥*
*ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥*
*ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ॥ ੨॥*
*ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ॥*
*ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ॥ ੩॥*

(ਅੰਗ ੬੩੪)

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਕੰਨਾਂ ਨਾਲ ਗੋਬਿੰਦ ਦੇ ਗੀਤ ਸੁਣੀਂ ਤੇ ਜ਼ਬਾਨ ਨਾਲ ਗੋਬਿੰਦ ਦੇ ਗੀਤ ਗਾਈਂ, ਮੈਂ ਲਿਖ ਕੇ ਦੇ ਜਾਂਦਾ ਹਾਂ ਸਿੱਖਾ ਕਿ ਤੈਨੂੰ ਗੁਰੂ ਦੀ ਗੋਦੀ ਮਿਲੇਗੀ। ਤੈਨੂੰ ਜਮਾਂ ਦੇ ਘਰ ਨਹੀਂ ਜਾਣਾ ਪਵੇਗਾ। ਸਲੋਕ ਵਿਚ ਕਿਹਾ-

*ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ॥*
*ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ॥*

(ਅੰਗ ੧੪੨੭)

ਕਦੀ ਜਮਦੂਤਾਂ ਦੇ ਘਰ ਨਹੀਂ ਜਾਏਂਗਾ। ਜਿਸਦੇ ਕੋਲ ਅਨੁਰਾਗ, ਬੈਰਾਗ ਹੈ, ਤਿਆਗ ਹੈ, ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਉਹ ਸਦੀਵ ਕਾਲ ਲਈ ਰਹਿੰਦਾ ਹੈ। ਗੁਰੂ ਤੇਗ਼ ਬਹਾਦਰ ਜੀ ਕ੍ਰਿਪਾ ਕਰੋ, ਸਾਨੂੰ ਤਿਆਗ ਦਿਉ, ਬੈਰਾਗ ਦਿਉ, ਅਨੁਰਾਗ ਦਿਉ।

ਗੁਰੂ ਤੇਗ਼ ਬਹਾਦਰ ਜੀ ਧਰਮ ਦੀ ਆਜ਼ਾਦੀ ਦੀ ਖ਼ਾਤਰ ਜ਼ਾਲਮ ਵੱਲੋਂ ਮਜ਼ਲੂਮ ਉੱਪਰ ਹੁੰਦੇ ਹੋਏ ਧੱਕੇ ਦੇ ਵਿਰੁੱਧ ਇਕ ਜਾਬਰ ਬਾਦਸ਼ਾਹ ਨਾਲ ਟੱਕਰ ਲੈਣ ਲਈ ਚੱਲੇ ਹਨ। ਸ਼ਹਾਦਤ ਦਾ ਜਾਮ ਆਪ ਪੀਤਾ ਹੈ ਤੇ ਧੰਨ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ ਜੁੜੇ ਹੋਏ ਸਿੱਖਾਂ ਨੇ ਵੀ ਹਜ਼ੂਰ ਦੇ ਪਾਵਨ ਪਵਿੱਤਰ ਨੇਤਰਾਂ ਦੇ ਸਨਮੁਖ ਹੋ ਕੇ ਸ਼ਹਾਦਤ ਦਾ ਜਾਮ ਪੀਤਾ, ਪਰ ਅੰਦਰ ਆਪਣੇ ਨੂੰ ਗੁਰੂ ਦੇ ਚਰਨਾਂ ਵਿਚ ਰੱਖਿਆ। ਅਡੋਲਤਾ ਨਾਲ ਗੁਰੂ ਦੇ

ਚਰਨਾਂ ਤੋਂ ਕੁਰਬਾਨ ਹੋ ਗਏ।

ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਨੇ ਗੁਰੂ ਨਾਨਕ ਸਾਹਿਬ ਜੀ ਤੋਂ ਬਾਅਦ ਪੂਰਬ ਦੇ ਇਲਾਕੇ ਵੱਲ ਦਾ ਦੌਰਾ ਕੀਤਾ ਹੈ। ਗੁਰੂ ਤੇਗ਼ ਬਹਾਦਰ ਜੀ ਢਾਕਾ, ਆਸਾਮ ਇਹਨਾਂ ਸਾਰੀਆਂ ਥਾਵਾਂ 'ਤੇ ਪ੍ਰਮਾਤਮਾ ਦੇ ਨਾਮ ਦਾ ਛੱਟਾ ਦਿੰਦੇ ਹੋਏ ਵਾਪਿਸ ਪੰਜਾਬ ਦੀ ਧਰਤੀ 'ਤੇ ਆਏ। ਗੁਰੂ ਸਾਹਿਬਾਨ ਨੇ ਅਪਾਣੀ ਹਿਆਤੀ ਦੇ ਵਿਚ ਵੱਖ-ਵੱਖ ਨਗਰ ਵਸਾਏ ਸਨ। ਜਿਵੇਂ ਗੁਰੂ ਨਾਨਕ ਸਾਹਿਬ ਨੇ ਰਾਵੀ ਦੇ ਕਿਨਾਰੇ ਕਰਤਾਰਪੁਰ ਨਗਰ ਵਸਾਇਆ। ਧੰਨ ਗੁਰੂ ਅਮਰਦਾਸ ਜੀ ਨੇ ਗੁਰੂ ਅੰਗਦ ਸਾਹਿਬ ਜੀ ਦੇ ਕਹਿਣ 'ਤੇ ਗੋਇੰਦਵਾਲ ਨਗਰ ਵਸਾਇਆ। ਧੰਨ ਗੁਰੂ ਰਾਮਦਾਸ ਜੀ ਨੇ ਗੁਰੂ ਅਮਰਦਾਸ ਜੀ ਦੇ ਕਹਿਣ 'ਤੇ ਅੰਮ੍ਰਿਤਸਰ ਸਾਹਿਬ ਦੀ ਉਸਾਰੀ ਕਰਵਾਈ। ਗੁਰੂ ਅਰਜਨ ਸਾਹਿਬ ਕ੍ਰਿਪਾਲੂ ਜੀ ਨੇ ਅਨੇਕਾਂ ਰੁਹਿਮਤਾਂ ਕਰਕੇ ਜਿਵੇਂ ਛੇਹਰਟਾ ਅਸੀਂ ਪੜ੍ਹਦੇ ਹਾਂ, ਆਪਣੇ ਹੱਥਾਂ ਨਾਲ ਨਗਰ ਵਸਾਏ, ਬਾਉਲੀਆਂ ਲਵਾਈਆਂ। ਇਸੇ ਤਰ੍ਹਾਂ ਗੁਰੂ ਤੇਗ਼ ਬਹਾਦਰ ਜੀ ਜਦੋਂ ਪੰਜਾਬ ਦੀ ਧਰਤੀ 'ਤੇ ਆਏ ਤਾਂ ਕੀਰਤਪੁਰ ਸਾਹਿਬ ਦੇ ਬਿਲਕੁਲ ਨੇੜੇ ਸਤਿਗੁਰੂ ਸਾਹਿਬ ਜੀ ਨੇ ਮਾਖੋਵਾਲ ਦੇ ਅਸਥਾਨ 'ਤੇ ਆਪ ਜ਼ਮੀਨ ਖ਼ਰੀਦੀ। ਮਾਖੋਵਾਲ ਦੇ ਅਸਥਾਨ 'ਤੇ ਜ਼ਮੀਨ ਖ਼ਰੀਦ ਕੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਆਪਣੇ ਸਤਿਕਾਰ ਯੋਗ ਮਾਤਾ ਜੀ ਦੇ ਨਾਮ 'ਤੇ ਇਸ ਨਗਰ ਦਾ ਨਾਮ ਰੱਖਿਆ ਸੀ ਚੱਕ ਨਾਨਕੀ। ਜਦੋਂ ਧੰਨ ਗੁਰੂ ਗੋਬਿੰਦ ਰਾਏ ਜੀ ਪਟਨਾ ਸਾਹਿਬ ਦੀ ਧਰਤੀ ਤੋਂ ਪੰਜਾਬ ਦੀ ਧਰਤੀ ਨੂੰ ਆਏ ਹਨ ਤਾਂ ਤਵਾਰੀਖ਼ ਵਿਚ ਇਹ ਸ਼ਬਦ ਹਨ ਕਿ ਗੁਰੂ ਗੋਬਿੰਦ ਰਾਏ ਜੀ ਦੇ ਆਉਣ 'ਤੇ ਸਿੱਖ ਸੰਗਤ ਵੱਲੋਂ ਆਨੰਦ ਸਾਹਿਬ ਦੀ ਬਾਣੀ ਪੜ੍ਹਨ 'ਤੇ ਇਸ ਨਾਨਕੀ ਚੱਕ ਤੋਂ ਨਗਰ ਦਾ ਨਾਮ ਆਨੰਦਪੁਰ ਸਾਹਿਬ ਰੱਖਿਆ ਗਿਆ ਸੀ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਨਾਨਕੀ ਚੱਕ ਵਸਾਇਆ। ਆਪਣੀ ਹਿਆਤੀ ਵਿਚ ਹੀਂ ਗੁਰੂ ਤੇਗ਼ ਬਹਾਦਰ ਜੀ ਨੇ ਇਸ ਨਗਰ ਦਾ ਨਾਮ ਰੱਖ ਦਿੱਤਾ ਆਨੰਦਪੁਰ ਸਾਹਿਬ।

ਗੁਰੂ ਤੇਗ਼ ਬਹਾਦਰ ਜੀ ਨੇ ਇਸ ਨਗਰ ਨੂੰ ਜਦੋਂ ਵਸਾਇਆ ਤਾਂ ਇਕ ਪਾਸੇ ਗੁਰੂ ਤੇਗ਼ ਬਹਾਦਰ ਜੀ ਰਹਿਮਤਾਂ ਦਾ ਮੀਂਹ ਵਰਸਾਉਂਦੇ ਹਨ ਤੇ ਦੂਜੇ ਪਾਸੇ ਦਿੱਲੀ ਦੇ ਤਖ਼ਤ ਦਾ ਮਾਲਕ ਔਰੰਗਜ਼ੇਬ ਉਸਨੇ ਜ਼ੁਲਮ ਦੀ ਇਕ ਹਨੇਰੀ ਝੁਲਾਅ ਦਿੱਤੀ ਹੈ। ਉਸ ਦੀ ਨਜ਼ਰ ਵਿਚ ਸਿਰਫ਼ ਇਕੋ ਗੱਲ ਸੀ ਕਿ ਹਿੰਦੋਸਤਾਨ ਦੀ ਧਰਤੀ 'ਤੇ ਕੇਵਲ ਮੁਸਲਮਾਨ ਹੀ ਹੋਣਾ ਚਾਹੀਦਾ ਹੈ। ਇਥੇ ਮੁਸਲਮਾਨ ਤੋਂ ਬਿਨਾਂ ਹੋਰ ਦੂਜਾ ਕੋਈ ਨਾ ਹੋਵੇ। ਉਸਨੇ ਤਿੰਨ ਤਰੀਕੇ ਅਪਨਾਏ ਲੋਕਾਂ ਨੂੰ ਆਪਣੇ ਇਸਲਾਮ ਧਰਮ ਵਿਚ ਲਿਆਉਣ ਲਈ।

ਪਹਿਲਾ ਤਰੀਕਾ ਸੀ ਕਿ ਆਦਮੀ ਨੂੰ ਲਾਲਚ ਦਿੱਤਾ ਜਾਏ। ਜੇ ਪੈਸੇ ਨਾਲ ਆਦਮੀ ਇਸਲਾਮ ਵਿਚ ਆਉਂਦਾ ਪਿਆ ਹੈ ਤਾਂ ਇਸ ਤੋਂ ਵੱਡੀ ਚੰਗੀ ਗੱਲ ਹੋਰ ਕੀ ਹੋਵੇਗੀ। ਦੂਜਾ ਸੀ ਉਸਨੂੰ ਡਰਾਇਆ ਜਾਏ ਤੇ ਜਿਹੜਾ ਆਦਮੀ ਲਾਲਚ ਨਾਲ, ਡਰ ਨਾਲ ਨਹੀਂ ਆਉਂਦਾ ਤਾਂ ਉਸਨੂੰ ਮੌਤ ਦੇ ਘਾਟ ਉਤਾਰਿਆ ਜਾਏ। ਉਹ ਇੰਨਾ-ਕੁ ਨਿਰਦਈ ਇਨਸਾਨ ਸੀ ਆਪਣੇ ਅੰਦਰੋਂ। ਜਿਸ ਸ਼ਾਹਜਹਾਨ ਨੇ ਇਸ ਪੁੱਤਰ ਨੂੰ ਪਾਲਿਆ, ਔਰੰਗਜ਼ੇਬ ਨੇ ਆਪਣੇ ਸੱਕੇ

ਬਾਪ ਨੂੰ ਕੈਦ ਵਿਚ ਜਾ ਸੁੱਟਿਆ ਸੀ। ਜਿਸ ਦਿਨ ਬਾਪ ਨੇ ਆਪਣੇ ਪੁੱਤਰ ਔਰੰਗਜ਼ੇਬ ਨੂੰ ਚਿੱਠੀ ਲਿਖੀ ਤਾਂ ਉਸ ਪੱਤ੍ਰਿਕਾ ਵਿਚ ਸ਼ਾਹਜਹਾਨ ਨੇ ਇਕ ਸ਼ਬਦ ਕਿਹਾ ਸੀ ਕਿ ਔਰੰਗਜ਼ੇਬ ! ਤੂੰ ਆਪਣੇ ਆਪ ਨੂੰ ਮੋਮਿੰਨ ਕਹਿੰਦਾ ਹੈਂ। ਤੂੰ ਆਪਣੇ ਆਪ ਨੂੰ ਮੁਸਲਮਾਨ ਕਹਿੰਦਾ ਹੈਂ ਤੇ ਹਿੰਦੂਆਂ ਨੂੰ ਕਾਫ਼ਰ ਕਹਿ ਕੇ ਦਿਨ ਰਾਤ ਤੂੰ ਉਹਨਾਂ 'ਤੇ ਜ਼ੁਲਮ ਪਿਆ ਕਰਦਾ ਹੈਂ, ਪਰ ਮੈਂ ਤੈਨੂੰ ਇਕ ਗੱਲ ਕਹਿ ਦੇਵਾਂ ਕਿ ਹੇ ਮੇਰੇ ਬੱਚੇ ! ਤੇਰੇ ਨਾਲੋਂ ਹਿੰਦੂ ਬਹੁਤ ਗੁਣਾ ਚੰਗੇ ਹਨ। ਤੇਰੇ ਮਨ ਵਿਚ ਖ਼ਿਆਲ ਉਪਜੇਗਾ ਕਿਉਂ ? ਤਾਂ ਕਹਿਣ ਲੱਗਾ, ਬੇਟਾ, ਤੂੰ ਤਾਂ ਜੀਉਂਦੇ ਬਾਪ ਨੂੰ ਕਿਲ੍ਹੇ ਵਿਚ ਕੈਦ ਕਰਕੇ ਪਿਆਸੇ ਨੂੰ ਪਾਣੀ ਦਾ ਘੁੱਟ ਨਹੀਂ ਦਿੰਦਾ, ਉਹ ਤਾਂ ਮਰ ਚੁੱਕੇ ਪਿੱਤਰਾਂ ਨੂੰ ਵੀ ਪਾਣੀ ਦਿੰਦੇ ਹਨ। ਮੱਤ ਕਹਿ ਕਿ ਉਹ ਕਾਫ਼ਰ ਹਨ। ਅਸਲ ਵਿਚ ਆਪਣੇ ਅੰਦਰ ਝਾਤੀ ਮਾਰ ਕੇ ਦੇਖ, ਉਹ ਮਰਿਆਂ ਨੂੰ ਪਾਣੀ ਦੇਈ ਜਾਂਦੇ ਹਨ ਤੇ ਤੂੰ ਜੀਉਂਦੇ ਪਿਤਾ ਨੂੰ ਪਿਆਸ ਨਾਲ ਤੜਫਾ-ਤੜਫਾ ਕੇ ਮਾਰਦਾ ਹੈਂ।

ਔਰੰਗਜ਼ੇਬ ਕੋਲ ਜਦੋਂ ਪੱਤ੍ਰਿਕਾ ਆਈ ਤਾਂ ਵੀ ਉਸ ਦਾ ਹਿਰਦਾ ਪਸੀਜਿਆ ਨਹੀਂ। ਉਸਨੇ ਵਾਪਿਸ ਆਪਣੇ ਬਾਪ ਨੂੰ ਉੱਤਰ ਭੇਜਿਆ ਕਿ ਅੱਬਾ, ਜਿਸ ਸ਼ਿਆਹੀ ਦੇ ਨਾਲ ਤੂੰ ਮੈਨੂੰ ਚਿੱਠੀ ਲਿਖ ਕੇ ਭੇਜੀ ਹੈ, ਇਸ ਸ਼ਿਆਹੀ ਵਿਚ ਜਿਹੜਾ ਤੂੰ ਪਾਣੀ ਪਾ ਕੇ ਸ਼ਿਆਹੀ ਘੋਲੀ ਹੈ, ਇਸ ਦਵਾਤ ਵਿਚੋਂ ਉਹੀ ਸ਼ਿਆਹੀ ਪੀ ਕੇ ਆਪਣੀ ਪਿਆਸ ਬੁਝਾ ਲੈ ਤੇ ਮੈਨੂੰ ਇਹੋ ਜਿਹੀ ਨਸੀਹਤ ਦੇਣ ਦੀ ਲੋੜ ਨਹੀਂ। ਇਥੇ ਹੀ ਬਸ ਨਹੀਂ, ਜਦੋਂ ਸ਼ਾਹਜਹਾਨ ਨੂੰ ਇਸਨੇ ਕੈਦ ਕੀਤਾ ਤਾਂ ਕਹਿੰਦੇ ਹਨ ਜਮਨਾ ਵਾਲੇ ਪਾਸੇ ਇਕ ਬਾਰੀ ਸੀ, ਜਿਸ ਬਾਰੀ ਵਿਚੋਂ ਸ਼ਾਹਜਹਾਨ ਕਦੀ ਸ਼ਾਮ ਦੇ ਵੇਲੇ ਢੱਲਦੇ ਹੋਏ ਸੂਰਜ ਨੂੰ ਦੇਖਦਾ ਸੀ, ਕਦੀ ਬਾਹਰ ਦੀ ਹਵਾ ਉਸ ਕੋਲ ਪਹੁੰਚਦੀ ਸੀ। ਜਦੋਂ ਪਤਾ ਲੱਗਾ ਕਿ ਸ਼ਾਹਜਹਾਨ ਇਸ ਬਾਰੀ ਵਿਚੋਂ ਬਾਹਰ ਦੇ ਨਜ਼ਾਰੇ ਦੇਖਦਾ ਹੈ ਤਾਂ ਇਸ ਨਿਰਦਈ ਬੰਦੇ ਨੇ ਆਪਣੇ ਬਾਪ ਦੀ ਉਸ ਬਾਰੀ ਨੂੰ ਵੀ ਚਿਣਵਾ ਦਿੱਤਾ। ਸੱਕੇ ਬਾਪ 'ਤੇ ਜ਼ੁਲਮ ਕੀਤਾ।

ਦੂਜੀ ਬੇਨਤੀ, ਸੱਕੀ ਭੈਣ ਸੀ ਜਿਸ ਦਾ ਨਾਮ ਸੀ ਰੌਸ਼ਨ ਆਰਾ। ਔਰੰਗਜ਼ੇਬ ਨੂੰ ਤਖ਼ਤ 'ਤੇ ਬਿਠਾਉਣ ਲਈ ਇਸ ਭੈਣ ਨੇ ਬਹੁਤ ਹੀ ਇਸ ਦੀ ਮਦਦ ਕੀਤੀ। ਇਸ ਨਿਰਦਈ ਇਨਸਾਨ ਨੇ ਸੱਕੀ ਭੈਣ ਨੂੰ ਮਿੱਠਾ ਜ਼ਹਿਰ ਦੇ ਕੇ ਮਾਰਨ ਦਾ ਯਤਨ ਕੀਤਾ ਤੇ ਇਹੋ ਜਿਹਾ ਇਸਨੂੰ ਜ਼ਹਿਰ ਦਿੱਤਾ ਕਿ ਸੱਕੀ ਭੈਣ ਇਸ ਦੇ ਦਿੱਤੇ ਹੋਏ ਜ਼ਹਿਰ ਨਾਲ ਹੌਲੀ ਹੌਲੀ ਖ਼ਤਮ ਹੋ ਗਈ। ਸੱਕੇ ਭਰਾ ਦਾਰਾ ਸ਼ਿਕੋਹ ਦਾ ਕਤਲ ਕਰ ਦਿੱਤਾ। ਇਸ ਦੀ ਬੱਚੀ ਸੀ ਜ਼ੇਬੁਲ ਨਿਸ਼ਾ, ਜਿਹੜੀ ਕਵਿਤ੍ਰੀ ਸੀ, ਰੱਬ ਨੂੰ ਪਿਆਰ ਕਰਨ ਵਾਲੀ ਸੀ ਤੇ ਉਸ ਜ਼ੇਬਲ ਨਿਸ਼ਾ ਨੂੰ ਵੀ ਇਸ ਨੇ ਜੇਲ੍ਹ ਵਿਚ ਸੁੱਟ ਦਿੱਤਾ ਸੀ। ਜੇ ਕੋਈ ਰਾਗ ਗਾਉਂਦਾ ਸੀ ਤਾਂ ਇਸਨੇ ਰਾਗ ਦੀ ਮਨਾਹੀ ਕਰ ਦਿੱਤੀ ਸੀ ਤੇ ਇਕ ਵਾਰੀ ਰਾਗੀਆਂ ਨੇ ਦਿੱਲੀ ਦੀ ਧਰਤੀ 'ਤੇ ਰਾਗ ਦਾ ਜਨਾਜ਼ਾ ਆਪਣੇ ਵੱਲੋਂ ਪ੍ਰੋਟੈਸਟ ਕਰਨ ਲਈ ਕੱਢਿਆ ਕਿ ਬਾਦਸ਼ਾਹ ਨੂੰ ਪਤਾ ਲੱਗ ਜਾਏ ਕਿ ਤੂੰ ਰਾਗ 'ਤੇ ਪਾਬੰਦੀ ਕਿਉਂ ਲਾਈ ਹੈ। ਜਦੋਂ ਉਹਨਾਂ ਰਾਗੀਆਂ ਨੇ ਰਾਗ ਦਾ ਜਲੂਸ ਕੱਢਿਆ ਤਾਂ ਕਹਿਣ ਲੱਗਾ ਕਿ ਬਹੁਤ ਚੰਗਾ ਕੀਤਾ ਜੇ। ਇਸ ਦਾ ਜਨਾਜ਼ਾ ਤਾਂ ਕਈ ਸਾਲ ਪਹਿਲਾਂ ਨਿਕਲ ਜਾਣਾ

ਚਾਹੀਦਾ ਸੀ। ਅੱਜ ਇਸ ਕਮਬਖ਼ਤ ਨੂੰ ਇਹੋ ਜਿਹੀ ਡੂੰਘੀ ਥਾਂ 'ਤੇ ਦਫ਼ਨਾ ਦਿਉ ਕਿ ਪਰਤ ਕੇ ਹਿੰਦੁਸਤਾਨ ਦੀ ਧਰਤੀ 'ਤੇ ਰਾਗ ਪੈਦਾ ਹੀ ਨਾ ਹੋਵੇ। ਰਾਗ ਦੀ ਮਨਾਹੀ, ਕਵਿਤਾ ਦੀ ਮਨਾਹੀ।

ਪ੍ਰਮਾਤਮਾ ਦੇ ਰੰਗ ਵਿਚ ਰੰਗਿਆ ਹੋਇਆ ਇਕ ਫ਼ਕੀਰ ਜਿਹੜਾ ਤਨ ਤੋਂ ਨਗਨ ਦਿੱਲੀ ਦੇ ਬਜ਼ਾਰਾਂ ਵਿਚ ਘੁੰਮਦਾ ਹੈ ਤੇ ਇਕ ਦਿਨ ਔਰੰਗਜ਼ੇਬ ਨੇ ਲੰਘਦਿਆਂ ਆਪਣੇ ਕੋਲੋਂ ਇਕ ਬਸਤਰ ਉਸ ਵੱਲ ਸੁੱਟਿਆ। ਕਹਿਣ ਲੱਗਾ ਐ ਫ਼ਕੀਰ ! ਆਪਣੇ ਤਨ ਨੂੰ ਢੱਕਣ ਦੀ ਜਾਚ ਸਿਖ ਲੈ। ਸਰਮੱਦ ਨੇ ਉਹ ਬਸਤਰ ਤਾਂ ਲੈ ਲਿਆ, ਪਰ ਆਪਣੇ ਤਨ ਨੂੰ ਢੱਕਿਆ ਨਹੀਂ। ਦੂਜੇ ਦਿਨ ਫਿਰ ਸਰਮੱਦ ਚੁਰੱਸਤੇ ਵਿਚ ਖਲੋਤਾ ਹੈ ਤੇ ਉਸਨੇ ਹੱਥ ਵਿਚ ਫੜਿਆ ਹੋਇਆ ਕੱਪੜਾ ਔਰੰਗਜ਼ੇਬ ਦੀ ਸਵਾਰੀ ਲੰਘੀ ਤਾਂ ਪਲਟ ਕੇ ਔਰੰਗਜ਼ੇਬ ਵੱਲ ਸੁੱਟਿਆ ਤੇ ਔਰੰਗਜ਼ੇਬ ਨੇ ਕਿਹਾ ਕਿ ਤੂੰ ਆਪਣੇ ਤਨ ਨੂੰ ਬਸਤਰ ਨਾਲ ਢੱਕੇਂਗਾ ਨਹੀਂ ? ਸਰਮੱਦ ਨੇ ਕਿਹਾ ਤੂੰ ਆਪਣਾ ਤਨ ਢੱਕ ਬਾਦਸ਼ਾਹ, ਜਿਸ ਦੇ ਤਨ ਵਿਚ ਪਾਪ, ਗੁਨਾਹ ਤੇ ਐਬ ਭਰੇ ਪਏ ਹਨ। ਉਹ ਤਨ ਨੂੰ ਢੱਕੇ ਜਿਹੜਾ ਪਾਪਾਂ ਨਾਲ ਭਰਿਆ ਹੈ, ਮੈਨੂੰ ਕੀ ਲੋੜ ਹੈ। ਮੇਰੇ ਤਨ ਵਿਚ ਤਾਂ ਕੋਈ ਐਬ ਵੀ ਨਹੀਂ। ਬਸ ਸਰਮੱਦ ਦੀ ਇੰਨੀ ਗੱਲ ਕਹਿਣ ਦੀ ਦੇਰ ਸੀ ਕਿ ਔਰੰਗਜ਼ੇਬ ਨੇ ਇਹੋ ਜਿਹੇ ਸੂਫ਼ੀ ਦਰਵੇਸ਼ ਨੂੰ ਆਪਣੇ ਹੁਕਮ ਦੇ ਨਾਲ ਕਤਲ ਕਰਵਾ ਦਿੱਤਾ ਸੀ। ਇਸਨੇ ਫ਼ਕੀਰਾਂ ਨੂੰ ਬੇੜੀ ਵਿਚ ਬਿਠਾ ਕੇ ਜਮਨਾ ਦੇ ਵਿਚਕਾਰ ਲਿਜਾ ਕੇ ਪੂਰੀ ਦੀ ਪੂਰੀ ਬੇੜੀ ਡੋਬ ਦਿੱਤੀ।

ਇੱਧਰ ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਜੀ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਹਨ। ਆਨੰਦਪੁਰ ਸਾਹਿਬ ਤੋਂ ਗੁਰੂ ਤੇਗ਼ ਬਹਾਦਰ ਜੀ ਤੁਰਦੇ ਹਨ ਤੇ ਦਿੱਲੀ ਦੀ ਧਰਤੀ 'ਤੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਪਹੁੰਚਦੇ ਹਨ। ਸੱਚੇ ਪਾਤਿਸ਼ਾਹ ਆਨੰਦਪੁਰ ਸਾਹਿਬ ਹਨ ਤੇ ਔਰੰਗਜ਼ੇਬ ਨੇ ਜ਼ੁਲਮ ਦਾ ਇਕ ਦੌਰ ਹੋਰ ਚਲਾ ਦਿੱਤਾ। ਦਿੱਲੀ ਦੀ ਧਰਤੀ 'ਤੇ ਇਸ ਦੀ ਆਪਣੀ ਹਕੂਮਤ ਹੈ। ਕਸ਼ਮੀਰ ਦਾ ਸਰਦਾਰ ਸੀ ਸਾਹਿਬ ਖ਼ਾਨ, ਜਿਸ ਨਾਲ ਇਸ ਦੀ ਰਿਸ਼ਤੇਦਾਰੀ ਸੀ। ਇਹ ਉਹ ਸਾਹਿਬ ਖ਼ਾਂ ਹੈ ਜਿਹੜਾ ਪਟਿਆਲੇ ਦੇ ਨੇੜੇ ਇਕ ਸਿਹਫਾਬਾਦ ਨਗਰ ਸੀ, ਇਸੇ ਨਗਰ ਦਾ ਵਸਨੀਕ ਸੀ। ਇਹ ਬੜਾ ਖੁੱਲ੍ਹਦਿਲਾ ਇਨਸਾਨ ਸੀ। ਗੁਰੂ ਤੇਗ਼ ਬਹਾਦਰ ਜੀ ਨੂੰ ਚੁਮਾਸਿਆਂ ਦੇ ਮਹੀਨਿਆਂ ਵਿਚ ਆਪਣੇ ਘਰ ਰੱਖਿਆ ਸੀ ਤੇ ਇਹ ਸੂਬੇਦਾਰ ਵੀ ਸੀ ਤੇ ਫ਼ਕੀਰੀ ਵੀ ਇਸਨੇ ਕਮਾਈ। ਜਿਸ ਦਿਨ ਗੁਰੂ ਤੇਗ਼ ਬਹਾਦਰ ਜੀ ਸ਼ਹੀਦ ਹੋਏ ਤਾਂ ਕਈ ਦਿਨ ਇਸਨੇ ਆਪਣੇ ਤਨ ਉੱਪਰ ਕਾਲਾ ਬਸਤਰ ਪਾਈ ਰੱਖਿਆ ਤੇ ਗੁਰੂ ਤੇਗ਼ ਬਹਾਦਰ ਜੀ ਦੇ ਬੈਰਾਗ ਵਿਚ ਇਹ ਸਾਹਿਬ ਖ਼ਾਂ ਕਿੰਨੇ ਦਿਨ ਰੋਂਦਾ ਰਿਹਾ ਸੀ। ਕਸ਼ਮੀਰ ਦੀ ਧਰਤੀ ਦਾ ਸੂਬੇਦਾਰ ਸਾਹਿਬ ਖ਼ਾਂ ਹੈ। ਔਰੰਗਜ਼ੇਬ ਨੂੰ ਇਹ ਭਾਉਂਦਾ ਨਹੀਂ ਸੀ।

ਔਰੰਗਜ਼ੇਬ ਨੇ ਹਿੰਦੂਆਂ ਉੱਪਰ ਜ਼ੁਲਮ ਦੀ ਹਨੇਰੀ ਝੁਲਾਅ ਦਿੱਤੀ। ਸਭ ਤੋਂ ਪਹਿਲਾਂ ਇਸਨੇ ਬਨਾਰਸ, ਕੁਰੂਖਸ਼ੇਤਰ, ਮਥਰਾ ਦੇ ਮੰਦਿਰ ਢੁਆ ਦਿੱਤੇ। ਉਥੇ ਤੀਰਥ ਇਸ਼ਨਾਨੀਆਂ

ਨੂੰ ਕਤਲ ਕਰਾਇਆ ਗਿਆ ਤੇ ਪਰਤ ਕੇ ਇਸ ਦੇ ਮਨ ਵਿਚ ਇਹ ਖ਼ਿਆਲ ਆਇਆ ਕਿ ਮੈਂ ਸਾਰੇ ਹਿੰਦੁਸਤਾਨ ਨੂੰ ਮੁਸਲਮਾਨਾਂ ਵਿਚ, ਇਸਲਾਮ ਵਿਚ ਤਬਦੀਲ ਕਰ ਦੇਵਾਂ ਤੇ ਇਸਨੇ ਸਭ ਤੋਂ ਪਹਿਲਾਂ ਕਸ਼ਮੀਰ ਦੀ ਧਰਤੀ ਚੁਣੀ। ਸਾਹਿਬ ਖ਼ਾਂ ਨੂੰ ਕਸ਼ਮੀਰ ਦੀ ਸੂਬੇਦਾਰੀ ਤੋਂ ਹਟਾਅ ਦਿੱਤਾ ਤੇ ਆਪਣੇ ਨੇੜੇ ਰਹਿਣ ਵਾਲੇ ਸ਼ੇਰ ਅਫ਼ਗਾਨ ਨੂੰ ਕਸ਼ਮੀਰ ਦਾ ਸੂਬੇਦਾਰ ਥਾਪ ਦਿੱਤਾ। ਉਸਨੂੰ ਇਹ ਸ਼ਬਦ ਕਹੇ ਕਿ ਕਸ਼ਮੀਰ ਦੀ ਧਰਤੀ 'ਤੇ ਜਿੰਨੇ ਵੀ ਹਿੰਦੂ ਰਹਿੰਦੇ ਹਨ, ਯਤਨ ਕਰ ਕਿ ਲਾਲਚ ਦੇ ਕੇ ਇਹਨਾਂ ਨੂੰ ਇਸਲਾਮ ਵਿੱਚ ਲਿਆਂਦਾ ਜਾਏ। ਜੇ ਇਹ ਲਾਲਚ ਨਾਲ ਨਹੀਂ ਮੰਨਦੇ ਤਾਂ ਇਹਨਾਂ ਨੂੰ ਡਰਾਇਆ ਧਮਕਾਇਆ ਜਾਏ। ਜੇ ਡਰਦੇ ਵੀ ਨਹੀਂ ਤਾਂ ਇਹਨਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਏ। ਜਿੰਨੇ ਮਰਜ਼ੀ ਤੂੰ ਹਿੰਦੂ ਰੋਜ਼ ਕਤਲ ਕਰ ਦੇਵੇਂ ਤੈਨੂੰ ਸਾਰੇ ਖ਼ੂਨ ਮਾਫ਼ ਕੀਤੇ ਜਾਣਗੇ।

ਹਿੰਦੁਸਤਾਨ ਇੰਨਾ ਵੱਡਾ ਸੀ ਪਰ ਇਸਨੇ ਸਭ ਤੋਂ ਪਹਿਲਾਂ ਕਸ਼ਮੀਰ ਦੀ ਚੋਣ ਕਿਉਂ ਕੀਤੀ ? ਇਸ ਸਬੰਧੀ ਸਿੱਖ ਵਿਦਵਾਨ ਕਹਿੰਦੇ ਹਨ ਕਿ ਔਰੰਗਜ਼ੇਬ ਨੇ ਕਸ਼ਮੀਰ ਇਸ ਲਈ ਚੁਣਿਆ ਸੀ ਕਿ ਇਕ ਤਾਂ ਕਸ਼ਮੀਰ ਦੀ ਧਰਤੀ 'ਤੇ ਵਿਦਵਾਨ ਪੰਡਿਤ ਸਨ। ਇਸ ਦਾ ਖ਼ਿਆਲ ਸੀ ਕਿ ਜੇ ਇਹਨਾਂ ਵਿਦਵਾਨਾਂ ਨੂੰ ਕਿਸੇ ਤਰੀਕੇ ਨਾਲ ਇਸਲਾਮ ਵਿਚ ਲਿਆਂਦਾ ਜਾਏ ਤੇ ਬਾਕੀ ਅਨਪੜ੍ਹ ਲੋਕ ਜਿਹੜੇ ਹਨ, ਉਹਨਾਂ ਦਾਂ ਧਰਮ ਤਬਦੀਲ ਕਰਨਾ, ਉਹਨਾਂ ਨੂੰ ਹਿੰਦੂ ਧਰਮ ਤੋਂ ਇਸਲਾਮ ਵਿਚ ਲਿਆਉਣਾ ਬਿਲਕੁਲ ਆਸਾਨ ਹੈ। ਸਭ ਤੋਂ ਪਹਿਲਾਂ ਜਿਹੜੇ ਵਿਦਵਾਨ ਪੰਡਿਤ ਹਨ, ਇਹਨਾਂ ਨੂੰ ਡਰਾ ਕੇ ਜਾਂ ਮੌਤ ਦਾ ਭੈ ਦੇ ਕੇ ਲਾਲਚ ਨਾਲ ਇਹਨਾਂ ਨੂੰ ਇਸਲਾਮ ਵਿਚ ਤਬਦੀਲ ਕੀਤਾ ਜਾਏ। ਔਰੰਗਜ਼ੇਬ ਨੇ ਸ਼ੇਰ ਅਫ਼ਗਾਨ ਨੂੰ ਭੇਜ ਦਿੱਤਾ। ਸ਼ੇਰ ਅਫ਼ਗਾਨ ਨੇ ਜਾਂਦਿਆਂ ਸਾਰ ਜਿਹੜੇ ਵਿਦਵਾਨ ਪੰਡਿਤ ਸਨ, ਉਹਨਾਂ ਨੂੰ ਆਪਣੇ ਦਰਬਾਰ ਵਿਚ ਬੁਲਾਇਆ। ਕਹਿਣ ਲੱਗਾ ਦੇਖੋ ਬਾਦਸ਼ਾਹ ਦਾ ਹੁਕਮ ਹੈ ਕਿ ਜਾਂ ਤਾਂ ਤੁਸੀਂ ਆਪਣੇ ਆਪ ਇਸਲਾਮ ਨੂੰ ਕਬੂਲ ਕਰ ਲਉ। ਜੇ ਇਸਲਾਮ ਕਬੂਲ ਕਰੋਗੇ ਤਾਂ ਇਸ ਰਾਜ ਵਿਚ ਸੁੱਖ ਨਾਲ ਰਹਿ ਸਕੋਗੇ। ਤੁਹਾਨੂੰ ਉੱਚੀਆਂ ਪਦਵੀਆਂ ਮਿਲਣਗੀਆਂ। ਜੇ ਤੁਸੀਂ ਇਸਲਾਮ ਕਬੂਲ ਨਹੀਂ ਕਰਦੇ ਫਿਰ ਤੁਹਾਡੇ 'ਤੇ ਤਸ਼ੱਦਦ ਕੀਤਾ ਜਾਏਗਾ। ਤੁਹਾਨੂੰ ਡਰਾਇਆ ਧਮਕਾਇਆ ਜਾ ਸਕਦਾ ਹੈ। ਤੁਹਾਡੀ ਜ਼ਮੀਨ ਜ਼ੱਬਤ ਕੀਤੀ ਜਾਏਗੀ ਤੇ ਜੇ ਤੁਸੀਂ ਤਾਂ ਵੀ ਨਾ ਮੰਨੇ ਤਾਂ ਫਿਰ ਤੁਹਾਨੂੰ ਮੌਤ ਦੇ ਘਾਟ ਉਤਾਰਿਆ ਜਾਏਗਾ। ਜਦੋਂ ਵਿਦਵਾਨ ਪੰਡਿਤਾਂ ਨੂੰ ਇਹ ਗੱਲ ਕਸ਼ਮੀਰ ਦੇ ਸੂਬੇਦਾਰ ਨੇ ਕਹੀ ਤਾਂ ਉਸ ਵੇਲੇ ਇਹਨਾਂ ਸੱਜਣਾਂ ਦਾ ਅੰਦਰ ਕੰਬ ਉੱਠਿਆ। ਮਨ ਵਿਚ ਆਇਆ ਕਿ ਹੁਣ ਇਸਨੂੰ ਉੱਤਰ ਕੀ ਦੇਈਏ ? ਇਹ ਇਕੋ ਗੱਲ ਕਹਿ ਰਿਹਾ ਹੈ ਜਾਂ ਇਸਲਾਮ ਤੇ ਜਾਂ ਫਿਰ ਮੌਤ। ਸਿਆਣੇ ਪੰਡਿਤ ਸਨ, ਉਹਨਾਂ ਵਿਚੋਂ ਇਕ ਨੇ ਕਿਹਾ, ਸੂਬੇਦਾਰ, ਸਾਨੂੰ ਛੇ ਮਹੀਨੇ ਦਾ ਸਮਾਂ ਦਿੱਤਾ ਜਾਏ। ਅਸੀਂ ਕੁਝ ਸਮਾਂ ਯਾਤਰਾ ਕਰ ਲੈਂਦੇ ਹਾਂ, ਪਰਤ ਕੇ ਜੋ ਤੂੰ ਸਾਨੂੰ ਤਜਵੀਜ਼ ਪੇਸ਼ ਕੀਤੀ ਹੈ, ਛੇ ਮਹੀਨੇ ਬਾਅਦ ਅਸੀਂ ਤੇਰੀ ਇਸ ਤਜਵੀਜ਼ ਦਾ ਉੱਤਰ ਦੇਵਾਂਗੇ।

ਗੁਰਮੁਖੋ ! ਇਕ ਪਾਸੇ ਔਰੰਗਜ਼ੇਬ ਦਾ ਹੁਕਮ ਜਾਰੀ ਹੋ ਗਿਆ ਤੇ ਦੂਜੇ ਪਾਸੇ ਇਹ ਪੰਡਿਤ ਵਿਦਵਾਨ ਵਾਪਿਸ ਘਰਾਂ ਨੂੰ ਆਏ ਤੇ ਅੰਦਰ ਕੰਬ ਉੱਠਿਆ ਕਿ ਹੁਣ ਜਾਈਏ ਕਿਹੜੇ ਪਾਸੇ ? ਇਥੇ ਇਕ ਇਤਿਹਾਸਕਾਰ ਨੇ **"A History of Kashmir"** ਵਿਚ ਇਕ ਬੜੀ ਸੋਹਣੀ ਘਟਨਾ ਦਿੱਤੀ ਹੈ। ਕਹਿੰਦਾ ਹੈ ਕਿ ਇਹਨਾਂ ਪੰਡਿਤਾਂ ਨੇ ਡਰਦੇ ਮਾਰੇ ਤੀਰਥਾਂ ਦੀ ਯਾਤਰਾ ਅਖ਼ੀਰ 'ਤੇ ਸ਼ੁਰੂ ਕਰ ਦਿੱਤੀ। ਉਸ ਵਿਚ ਇਹ ਲਿਖਿਆ ਹੈ ਕਿ ਇਹ ਅਮਰਨਾਥ ਦੀ ਯਾਤਰਾ ਨੂੰ ਗਏ। ਜਦੋਂ ਅਮਰਨਾਥ ਦੀ ਗੁਫਾ ਵਿਚ ਗਏ ਤੇ ਇਹਨਾਂ ਨੇ ਜਾ ਕੇ ਫ਼ਰਿਆਦ ਕੀਤੀ। ਕਹਿੰਦੇ ਹਨ ਕਿ ਉਥੇ ਰਾਤ ਸੁੱਤਿਆਂ ਹੋਇਆਂ ਇਕ ਪੰਡਿਤ ਨੂੰ ਸੁਪਨਾ ਆਇਆ। ਕੁਝ ਸੱਜਣ ਪੰਡਿਤ ਕਿਰਪਾ ਰਾਮ ਦਾ ਨਾਮ ਲੈਂਦੇ ਹਨ। ਕਹਿੰਦੇ ਹਨ ਰਾਤ ਸੁਪਨਾ ਆਇਆ ਤੇ ਸੁਪਨੇ ਵਿਚ ਸ਼ਿਵ ਜੀ ਨੇ ਇਸ਼ਾਰਾ ਕੀਤਾ ਕਿ ਇਸ ਹਿੰਦੁਸਤਾਨ ਦੀ ਧਰਤੀ 'ਤੇ ਤੁਹਾਡੀ ਕੋਈ ਵੀ ਬਾਂਹ ਫੜਨ ਵਾਲਾ ਨਹੀਂ। ਜੇ ਤੁਸੀਂ ਆਪਣੇ ਧਰਮ ਨੂੰ ਬਚਾਉਣਾ ਚਾਹੁੰਦੇ ਹੋ ਤਾਂ ਤੀਰਥਾਂ ਦਾ ਆਸਰਾ ਛੱਡ ਕੇ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ ਚਲੇ ਜਾਉ। ਗੁਰੂ ਤੇਗ਼ ਬਹਾਦਰ ਹੀ ਕੇਵਲ ਦੁੱਖੀਆਂ ਦੀ ਬਾਂਹ ਫੜ ਸਕਦੇ ਹਨ, ਉਨ੍ਹਾਂ ਤੋਂ ਬਿਨਾਂ ਤੁਹਾਡੀ ਪੁਕਾਰ ਕਿਸੇ ਨੇ ਸੁਣਨੀ ਨਹੀਂ। ਜਦੋਂ ਇਸ ਬਾਰੇ ਇਸ ਪੰਡਤ ਨੇ ਬਾਕੀਆਂ ਨਾਲ ਗੱਲ ਕੀਤੀ ਤਾਂ ਇਹ ਸਾਰੇ ਪੰਡਿਤ 16 ਬੰਦਿਆਂ ਦਾ ਡੈਪੂਟੇਸ਼ਨ ਬਣ ਕੇ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਆਏ।

ਗਰਮੁਖੋ ! ਗੁਰੂ ਤੇਗ਼ ਬਹਾਦਰ ਜੀ ਆਨੰਦਪੁਰ ਸਾਹਿਬ ਬਿਰਾਜਮਾਨ ਹਨ ਤੇ ਅੱਜ ਵੀ ਜਦੋਂ ਤੁਸੀਂ ਆਨੰਦਪੁਰ ਸਾਹਿਬ ਜਾਂਦੇ ਹੋ ਤਾਂ ਕਦੀ ਉਸ ਗੁਰਦੁਆਰੇ ਦੇ ਦਰਸ਼ਨ ਕਰਿਆ ਕਰੋ ਜਿਥੇ ਇਹਨਾਂ ਸੱਜਣਾਂ ਨੇ ਆ ਕੇ ਪੁਕਾਰ ਕੀਤੀ ਸੀ। ਅਸੀਂ ਜਾਂਦੇ ਤਾਂ ਤਖ਼ਤ ਸਾਹਿਬ ਦੇ ਦਰਸ਼ਨ ਕਰਦੇ ਹਾਂ, ਆਨੰਦਗੜ੍ਹ ਕਿਲ੍ਹੇ ਦੇ ਦਰਸ਼ਨ ਕਰਦੇ ਹਾਂ, ਪਰ ਉਥੇ ਖ਼ਾਸ ਕਰਕੇ ਦੋ ਥਾਵਾਂ ਹਨ। ਇਕ ਜਿੱਥੇ ਇਹਨਾਂ ਨੇ ਫ਼ਰਿਆਦ ਕੀਤੀ ਉਹ ਪੁਕਾਰ ਵਾਲੀ ਥਾਂ ਤੇ ਦੂਜਾ ਜਿਥੇ ਮੇਰੇ ਕਲਗੀ ਵਾਲੇ ਪ੍ਰੀਤਮ ਨੇ ਆਪਣੇ ਪਿਤਾ ਦੇ ਸੀਸ ਦਾ ਸਸਕਾਰ ਕੀਤਾ ਸੀ, ਉਹ ਸੀਸ ਗੰਜ ਹੈ। ਇਹਨਾਂ ਫ਼ਰਿਆਦੀਆਂ ਨੇ ਪੁਕਾਰ ਕੀਤੀ ਤੇ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ ਖਲੋ ਕੇ ਇਹ ਸ਼ਬਦ ਕਹੇ-

*ਦੁੱਖੀ ਬਿਪਰ ਚੱਲ ਕੇ ਆਏ ਪੁਰੀ ਆਨੰਦ।*

ਇਸਦਾ ਅਰਥ ਹੈ ਦੁੱਖੀ ਪੰਡਿਤ ਜਿਹੜੇ ਸਨ ਤੁਰ ਕੇ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਆਏ ਤੇ ਆ ਕੇ ਪੁਕਾਰ ਕਰਕੇ ਕਹਿਣ ਲੱਗੇ-

*ਬਾਂਹ ਅਸਾਡੀ ਪਕੜੀਐ ਸ੍ਰੀ ਹਰਿਗੋਬਿੰਦ ਕੇ ਚੰਦ।*

ਹੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਸਪੁੱਤਰ ਗੁਰੂ ਤੇਗ਼ ਬਹਾਦਰ ਜੀ ! ਅੱਜ ਸਾਡੀ ਕੋਈ ਵੀ ਬਾਂਹ ਫੜਨ ਨੂੰ ਤਿਆਰ ਨਹੀਂ। ਕ੍ਰਿਪਾ ਕਰੋ, ਤੁਹਾਡੇ ਘਰ ਤੋਂ ਬਿਨਾਂ ਹੋਰ ਕੋਈ ਘਰ ਨਹੀਂ ਦਿੱਸਦਾ ਪਿਆ, ਸਾਡੀਆਂ ਦੁੱਖੀਆਂ ਦੀ ਬਾਂਹ ਫੜ ਕੇ ਹਿੰਦੂ ਧਰਮ ਦੀ ਨਈਆ ਤੁਸੀਂ

ਕਿਨਾਰੇ ਲਾ ਦਿਉ। ਜਦੋਂ ਇਹਨਾਂ ਨੇ ਇਹ ਸ਼ਬਦ ਕਹੇ-

*ਬਾਂਹ ਅਸਾਡੀ ਪਕੜੀਐ ਸ੍ਰੀ ਹਰਿਗੋਬਿੰਦ ਦੇ ਚੰਦ।*

ਤੇ ਅੱਗੋਂ ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਸਨ। ਗੁਰੂ ਤੇਗ ਬਹਾਦਰ ਜੀ ਦੇ ਮੁਖ ਤੋਂ ਭੱਟ ਚਾਂਦ ਨੇ ਬਚਨ ਕਰਾਇਆ ਹੈ-

*ਚਿੱਤ ਚਰਨ ਕਮਲ ਕਾ ਆਸਰਾ ਚਿੱਤ ਚਰਨ ਕਮਲ ਸੰਗ ਜੋੜੀਐ।*
*ਮਨ ਲੋਚੈ ਬੁਰਿਆਈਆਂ ਗੁਰ ਸ਼ਬਦੀ ਇਹ ਮਨ ਹੋੜੀਐ।*
*ਬਾਂਹ ਜਿਨਾਂ ਦੀ ਪਕੜੀਐ ਸਿਰ ਦੀਜੈ ਬਾਂਹ ਨਾ ਛੋੜੀਐ।*

ਕਹਿਣ ਲੱਗੇ ਸਾਡੀ ਬਾਂਹ ਫੜੋ ਤੇ ਇਕ ਦਰ ਅਜਿਹਾ ਹੈ ਜਿਸ ਤੋਂ ਆਵਾਜ਼ ਆਈ ਕਿ ਜੇ ਕਿਸੇ ਦੀ ਘੁੱਟ ਕੇ ਬਾਂਹ ਫੜ ਲਈਏ ਤਾਂ ਸਿਰ ਤਾਂ ਆਪਣਾ ਦੇ ਦੇਈਏ ਪਰ ਕਦੀ ਕਿਸੇ ਦੀ ਬਾਂਹ ਨਾ ਛੱਡੀਏ।

*ਤੇਗ ਬਹਾਦਰ ਬੋਲਿਆ ਧਰ ਪਈਐ ਧਰਮ ਨਾ ਛੋੜੀਐ।*

ਮਰ ਜਾਈਏ, ਭਾਵੇਂ ਆਪਣੇ ਆਪ ਨੂੰ ਕੁਰਬਾਨ ਕਰ ਦੇਈਏ, ਪਰ ਜੀਉਂਦੇ ਜੀਅ ਕਦੀ ਵੀ ਆਪਣੇ ਧਰਮ ਨੂੰ ਛੱਡਣਾ ਨਹੀਂ ਚਾਹੀਦਾ।

ਇਕ ਮਨ ਵਿਚ ਖ਼ਿਆਲ ਉਪਜੇਗਾ ਕਿ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤਿਲਕ ਤੇ ਜੰਞੂ ਦੀ ਖ਼ਾਤਰ ਹੋਈ। ਅਸੀਂ ਗੁਰੂ ਕਲਗੀਧਰ ਜੀ ਦੇ ਬਚਨ ਪੜ੍ਹਦੇ ਹਾਂ, ਪਰ ਇਹ ਗੱਲ ਕਦੀ ਨਾ ਭੁੱਲਿਉ ਕਿ ਗੁਰੂ ਤੇਗ਼ ਬਹਾਦਰ ਜੀ ਦੇ ਨਾਮ ਨਾਲ ਤਿੰਨ ਸ਼ਬਦ ਜੋੜੇ ਜਾਂਦੇ ਹਨ। ਇਕ ਸ਼ਬਦ ਹੈ ਹਿੰਦ ਦੀ ਚਾਦਰ, ਦੂਜਾ ਸ਼ਬਦ ਹੈ ਧਰਮ ਦੀ ਚਾਦਰ ਤੇ ਤੀਜਾ ਸ਼ਬਦ ਹੈ ਸ੍ਰਿਸ਼ਟੀ ਦੀ ਚਾਦਰ। ਆਪ ਕਹੋਗੇ ਤਿੰਨ ਸ਼ਬਦ ਕਿਉਂ ? ਜਦੋਂ ਅਸੀਂ ਇਕੱਲੇ ਕਹਿੰਦੇ ਹਾਂ ਹਿੰਦ ਦੀ ਚਾਦਰ ਤਾਂ ਮਨ ਵਿਚ ਇਹ ਖ਼ਿਆਲ ਉਪਜੇਗਾ ਕਿ ਕੀ ਗੁਰੂ ਤੇਗ਼ ਬਹਾਦਰ ਜੀ ਮੁਸਲਮਾਨਾਂ ਦੇ ਵਿਰੋਧ ਵਿਚ ਸਨ ? ਧਰਮ ਦੀ ਚਾਦਰ ਦਾ ਅਰਥ ਹੈ ਉਸ ਦਿਨ ਤਿਲਕ ਤੇ ਜੰਞੂ ਦਾ ਧਰਮ ਖ਼ਤਰੇ ਵਿਚ ਸੀ ਤੇ ਗੁਰੂ ਤੇਗ਼ ਬਹਾਦਰ ਸਾਹਿਬ ਉਹਨਾਂ ਦੀ ਚਾਦਰ ਬਣ ਗਏ। ਜੇ ਕਿਤੇ ਸੁੰਨਤ-ਮਸੀਤ ਤੇ ਪੰਜ ਵਕਤ ਦੀ ਨਮਾਜ਼ ਖ਼ਤਰੇ ਵਿਚ ਪਈ ਹੁੰਦੀ ਤਾਂ ਗੁਰੂ ਤੇਗ਼ ਬਹਾਦਰ ਜੀ ਨੇ ਉਹਨਾਂ ਦੀ ਵੀ ਚਾਦਰ ਬਣ ਜਾਣਾ ਸੀ। ਅਸੀਂ ਆਮ ਤੌਰ 'ਤੇ ਇਕੱਲੀ ਸ਼ਸਤਰ ਦੀ ਗੱਲ ਕਰਦੇ ਹਾਂ ਕਿ ਤਲਵਾਰ ਚੁੱਕੀ, ਪਰ ਗੁਰਮੁਖੋ ! ਕਦੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਪੜ੍ਹੋ। ਮੇਰੇ ਬਾਬੇ ਨਾਨਕ ਨੇ ਧਰਮ ਦੀ ਆਜ਼ਾਦੀ ਦੀ ਜਿੰਨੀ ਗੱਲ ਕੀਤੀ ਹੈ ਬਾਣੀ ਵਿਚ ਤੇ ਜਿੰਨਾ ਹਿੰਦੁਸਤਾਨ ਦੇ ਐਸ਼ ਵਿਚ ਮਸਤ ਹੋਏ ਲੋਕਾਂ ਨੂੰ ਟੁੰਬਿਆ, ਸ਼ਾਇਦ ਉਸ ਵੇਲੇ ਕਿਸੇ ਵਿਦਵਾਨ ਨੇ, ਕਿਸੇ ਧਾਰਮਿਕ ਆਚਾਰੀਆ ਨੇ, ਕਿਸੇ ਉਸ ਵੇਲੇ ਦੇ ਸਾਧ ਸੰਤ ਤੇ ਗੁਰੂ ਨੇ ਸ਼ਬਦ ਕਹੇ ਹੋਣ ਜਿਹੜੇ ਸ਼ਬਦ ਮੇਰੇ ਬਾਬੇ ਨਾਨਕ ਨੇ ਹਿੰਦੁਸਤਾਨੀਆਂ ਦੀ ਆਤਮਾ ਨੂੰ ਝਿੰਜੋੜਣ ਲਈ ਵਰਤੇ ਹਨ। ਆਪ ਬਾਣੀ ਪੜ੍ਹਦੇ ਹੋ। ਗੁਰੂ ਨਾਨਕ ਦੇ ਘਰੋਂ

ਇਕ ਆਵਾਜ਼ ਆਈ ਸੀ–

*ਕਲਿ ਕਾਤੀ ਰਾਜੇ ਕਾਸਾਈ*

ਕਹਿਣ ਲੱਗੇ ਕਿ ਨਾ ਧਰਮ ਦੀ ਆਜ਼ਾਦੀ, ਨਾ ਬਾਹਰ ਦੀ ਆਜ਼ਾਦੀ, ਇਸ ਹਿੰਦੁਸਤਾਨ ਦੀ ਧਰਤੀ 'ਤੇ ਰਾਜੇ ਕਸਾਈ ਬਣ ਗਏ ਹਨ। ਜਿਹੜੇ ਧਰਮ ਦੀ ਅਸੀਂ ਗੱਲ ਕਰਦੇ ਹਾਂ, ਧਰਮ ਖੰਭ ਲਾ ਕੇ ਉਡਾਰੀ ਮਾਰ ਕੇ ਕਿਤੇ ਚਲਾ ਗਿਆ ਹੈ–

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*
*ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥*

(ਅੰਗ ੧੪੫)

ਸੱਚੇ ਪਾਤਿਸ਼ਾਹ ! ਰਾਜੇ ਕਸਾਈ ਹੋ ਗਏ। ਕੀ ਇਥੇ ਪੜ੍ਹੇ ਲਿਖੇ ਵਿਦਵਾਨ ਸੱਜਣ ਨਹੀਂ ? ਕੀ ਹਿੰਦੁਸਤਾਨ ਦੀ ਧਰਤੀ 'ਤੇ ਇਸ ਜ਼ੁਲਮੀ ਰਾਜਿਆਂ ਦੇ ਵਿਰੁੱਧ ਖੜ੍ਹੇ ਹੋਣ ਵਾਲੇ ਕੋਈ ਨਹੀਂ ਤੇ ਮੇਰੇ ਬਾਬੇ ਨਾਨਕ ਦੇ ਘਰੋਂ ਇਕ ਆਵਾਜ਼ ਆਈ। ਕਹਿਣ ਲੱਗੇ ਕਿ ਪੜ੍ਹੇ–ਲਿਖੇ ਵੀ ਵਿੱਕ ਚੁੱਕੇ ਹਨ। ਉਸ ਵੇਲੇ ਦੀ ਧਰਮ ਦੀ ਦਸ਼ਾ ਕੀ ਹੈ। ਜਿਸ ਤਿਲਕ ਜੰਞੂ ਨੂੰ ਬਚਾਉਣ ਦੀ ਗੱਲ ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਜੀ ਕਰਦੇ ਪਏ ਹਨ, ਮੇਰੇ ਬਾਬੇ ਨਾਨਕ ਨੇ 9 ਸਾਲ ਦੀ ਉਮਰ ਵਿਚ ਇਸੇ ਤਿਲਕ ਲਾਉਣ ਵਾਲੇ ਨੂੰ ਤੇ ਜੰਞੂ ਪਾਉਣ ਵਾਲੇ ਨੂੰ ਇਕ ਗੱਲ ਕਹੀ ਸੀ। ਪਿਆਰਿਓ ! ਅਸੀਂ ਸੋਚਾਂਗੇ ਕਿ 9 ਸਾਲ ਦੀ ਉਮਰ ਵਿਚ ਤਾਂ ਗੁਰੂ ਨਾਨਕ ਨੇ ਜੇਨਊ ਨਾ ਪਾਇਆ ਤੇ ਗੁਰੂ ਤੇਗ਼ ਬਹਾਦਰ ਜੀ ਉਸ ਤਿਲਕ ਜੰਞੂ ਦੀ ਰਾਖੀ ਵੱਲ ਕਿਉਂ ਚੱਲ ਪਏ ? ਉਦੋਂ ਧੱਕੇ ਨਾਲ ਜਨੇਊ ਪਾਇਆ ਜਾ ਰਿਹਾ ਹੈ ਤੇ ਗੁਰੂ ਨਾਨਕ ਨੇ ਧੱਕੇ ਨਾਲ ਪਾਇਆ ਨਹੀਂ। ਹੁਣ ਧੱਕੇ ਨਾਲ ਕੋਈ ਉਸ ਜਨੇਊ ਨੂੰ ਤੋੜਨਾ ਚਾਹੁੰਦਾ ਹੈ ਤੇ ਗੁਰੂ ਨਾਨਕ ਦੀ ਜੋਤ ਧੱਕੇ ਨਾਲ ਜਨੇਊ ਨੂੰ ਤੋੜਨ ਵੀ ਨਹੀਂ ਦੇਣਾ ਚਾਹੁੰਦੀ। ਧਰਮ ਦੀ ਆਜ਼ਾਦੀ ਹਰ ਇਕ ਨੂੰ ਹੈ। ਧਰਮ ਦਾ ਸੰਬੰਧ ਆਤਮਾ ਨੂੰ ਕਮਾਉਣ ਦਾ ਹੈ। ਬਾਬਾ ਜੀ ਨੇ ਬਾਹਰ ਦੇ ਚਿੰਨ੍ਹਾਂ ਵਿਚੋਂ ਅੰਦਰ ਕਮਾਉਣ ਦੀ ਗੱਲ ਕਹੀ–

*ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤ॥*
*ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥*
*ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥*

ਕਰਾਮਾਤਾਂ ਨਾਲ ਲੋਕ ਨਹੀਂ ਜਿੱਛੇ ਜਾਂਦੇ, ਜਿਸਨੇ ਅੰਦਰ ਨੂੰ ਜਿੱਤ ਲਿਆ, ਉਸਨੇ ਜਗਤ ਨੂੰ ਜਿੱਤ ਲਿਆ।

*ਆਦੇਸੁ ਤਿਸੈ ਆਦੇਸੁ॥*

*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥*

(ਜਪੁਜੀ ਸਾਹਿਬ)

ਧਰਮ ਦੀ ਆਜ਼ਾਦੀ ਦੀ ਗੱਲ ਬਾਬੇ ਨਾਨਕ ਨੇ ਠੋਕ ਕੇ ਕੀਤੀ। ਧਰਮ ਦੇ ਬੁਰਕੇ ਥੱਲੇ ਕੁਕਰਮ ਕਰਨ ਵਾਲਿਆਂ ਨੂੰ ਸੰਸਾਰ ਵਿਚ ਸੱਚ ਬੋਲ ਕੇ ਸੁਣਾਇਆ ਤੇ ਕੇਵਲ ਧਰਮੀਆਂ ਨੂੰ ਹੀ ਨਹੀਂ, ਜਿਸ ਦਿਨ ਬਾਬਰ ਆਇਆ ਉਸ ਦਿਨ ਬਾਬੇ ਨੇ ਕਹਿ ਦਿੱਤਾ ਸੀ ਕਿ ਪਾਪ ਦੀ ਜੰਞ ਦਾ ਲਾੜਾ ਆ ਰਿਹਾ ਹੈ ਤੇ ਜੋਰੀ ਦਾਨ ਮੰਗੇਗਾ। ਤੁਸੀਂ ਇਹ ਸ਼ਬਦ ਵੀ ਪੜ੍ਹਦੇ ਹੋ-

*ਪਾਪ ਕੀ ਜੰਞ ਲੈ ਕਾਬਲਹੁ ਧਾਇਆ*

ਅਸੀਂ ਸ਼ਬਦ ਪੜ੍ਹਦੇ ਹਾਂ-

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*
*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*

ਇਥੇ ਜੋਰੀ ਦਾ ਅੱਖਰੀ ਅਰਥ ਕੇਵਲ ਦੌਲਤ ਨਹੀਂ, ਧੱਕਾ ਨਹੀਂ। ਇਥੇ ਜੋਰੀ ਦਾ ਅਰਥ ਹੈ ਇਸਤਰੀਆਂ। ਜੇ ਜੰਞ ਦਾ ਲਾੜਾ ਬਣ ਕੇ ਆਇਆ ਹੈ ਤਾਂ ਇਸਤਰੀਆਂ ਦਾ ਦਾਨ ਮੰਗੇਗਾ। ਕਹਿਣ ਲੱਗੇ-

*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*

(ਅੰਗ ੭੨੨)

ਤੇ ਇਕ ਗੱਲ ਧਿਆਨ ਦਿਆ ਜੇ, ਜਿਸ ਬਾਬਰ ਨੂੰ ਬਾਬਾ ਪਾਪ ਦੀ ਜੰਞ ਦਾ ਲਾੜਾ ਕਹਿ ਰਿਹਾ ਹੈ, ਉਸ ਬਾਬਰ ਦੇ ਅੰਸ਼ ਵਿਚੋਂ ਔਰੰਗਜ਼ੇਬ ਜਦੋਂ ਵਾਕਿਆ ਹੀ ਇਸਨੇ ਜ਼ੁਲਮ ਦੀ ਹਨੇਰੀ ਲਿਆ ਦਿੱਤੀ ਤਾਂ ਬਾਬੇ ਕਿਆਂ ਵਿਚੋਂ ਗੁਰੂ ਤੇਗ਼ ਬਹਾਦਰ ਇਸ ਦੇ ਸਾਹਮਣੇ ਆ ਕੇ ਖਲੋ ਗਏ।

ਹਜ਼ੂਰ ਕ੍ਰਿਪਾਲੂ ਦੇ ਕੋਲ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਪੰਡਿਤ ਗਏ ਹਨ। ਉਹਨਾਂ ਨੇ ਇਕੋ ਫ਼ਰਿਆਦ ਕੀਤੀ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਪੁੱਤਰ, ਗੁਰੂ ਗੋਬਿੰਦ ਰਾਏ ਦੇ ਪਿਤਾ, ਗੁਰੂ ਤੇਗ਼ ਬਹਾਦਰ ਜੀ ! ਸਾਡੀ ਇਕ ਫ਼ਰਿਆਦ ਸੁਣੋ। ਸਾਡੇ ਤਿਲਕ ਤੇ ਜੰਞੂ ਜੇ ਬਚਾ ਸਕਦੇ ਹੋ ਤਾਂ ਸਾਡੀ ਗ਼ਰੀਬਾਂ ਦੀ ਬਾਂਹ ਫੜ ਲਉ। ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਨੇ ਸੁਣਿਆ। ਇਹ ਸਾਰਿਆਂ ਨੇ ਗੱਲ ਨੋਟ ਕੀਤੀ ਹੈ ਕਿ ਗੁਰੂ ਗੋਬਿੰਦ ਰਾਏ 9 ਸਾਲ ਦੀ ਉਮਰ ਹੈ ਤੇ ਕੋਲ ਬੈਠੇ ਹਨ। ਗੁਰੂ ਤੇਗ਼ ਬਹਾਦਰ ਜੀ ਸੁਣ ਕੇ ਗੰਭੀਰ ਹੋ ਗਏ ਹਨ। ਪੁੱਛਿਆ ਪਿਤਾ ਜੀ, ਇਹ ਲੋਕ ਕੌਣ ਹਨ ? ਇਹਨਾਂ ਦੀਆਂ ਅੱਖਾਂ ਵਿਚ ਨੀਰ ਕਿਉਂ ਹੈ ? ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ, ਲਾਲ ਜੀ ! ਇਹ ਅੱਜ ਦੁੱਖੀ ਬਿਪਰ ਆਏ ਹਨ। ਇਹਨਾਂ ਦਾ ਤਿਲਕ, ਇਹਨਾਂ ਦਾ ਜਨੇਊ, ਇਹਨਾਂ ਦਾ ਧਰਮ ਖ਼ਤਰੇ ਵਿਚ ਹੈ। ਕਹਿਣ ਲੱਗੇ, ਸੱਚੇ ਪਾਤਿਸ਼ਾਹ ! ਕੀ ਇਹਨਾਂ ਦੁੱਖੀਆਂ ਦੀਆਂ ਅੱਖਾਂ ਦਾ ਨੀਰ ਕੋਈ ਮਿਟਾਅ ਸਕਦਾ ਹੈ ? ਕੀ

ਇਹਨਾਂ ਦਾ ਤਿਲਕ ਜੰਞੂ ਕੋਈ ਬਚਾਅ ਸਕਦਾ ਹੈ ? ਗੁਰੂ ਤੇਗ਼ ਬਹਾਦਰ ਦਾ ਉਤਰ ਸੀ, ਬੇਟਾ ! ਲੋਕ ਅਜਾਈਂ ਪਤਾ ਨਹੀਂ ਰੋਜ਼ ਕਿੰਨੇ-ਕੁ ਮਰਦੇ ਹਨ, ਪਰ ਜਿਸ ਦਿਨ ਕੋਈ ਕਮਾਈ ਵਾਲਾ ਆਪਣੇ ਖ਼ੂਨ ਦੀਆਂ ਬੂੰਦਾਂ ਡੋਲ ਦੇਵੇਗਾ, ਕੇਵਲ ਕਮਾਈ ਵਾਲੇ ਦੀ ਕੁਰਬਾਨੀ ਹੀ ਬਚਾਅ ਸਕਦੀ ਹੈ, ਹੋਰ ਦੁਨੀਆਂ ਦੀ ਕੋਈ ਤਾਕਤ ਤਿਲਕ ਤੇ ਜੰਞੂ ਨੂੰ ਨਹੀਂ ਬਚਾ ਸਕੇਗੀ। ਗੁਰਮੁਖੋ ! ਇੰਨੇ ਸ਼ਬਦ ਕਹੇ ਤਾਂ ਗੁਰੂ ਗੋਬਿੰਦ ਰਾਏ ਬਿਸਮਾਦ ਵਿਚ ਆ ਗਏ ਤੇ ਨਾਲ ਇਹ ਸ਼ਬਦ ਕਹਿ ਦਿੱਤਾ, ਸੱਚੇ ਪਾਤਿਸ਼ਾਹ ! ਆਪ ਤੋਂ ਬਿਨਾਂ, ਆਪ ਤੋਂ ਵੱਡਾ ਇਸ ਵੇਲੇ ਹੋਰ ਕੋਈ ਭਾਰੀ ਮਹਾਂਪੁਰਸ਼ ਨਹੀਂ। ਇਹਨਾਂ ਦੁੱਖੀਆਂ ਦੇ ਅੱਥਰੂ ਪੂੰਝੋ। ਸਤਿਗੁਰੂ ਹੱਸ ਪਏ। ਕਹਿਣ ਲੱਗੇ ਬੇਟਾ ! ਜੇ ਤੇਰਾ ਅੰਦਰ ਇਹ ਕਹਿੰਦਾ ਹੈ ਤਾਂ ਸੱਚ ਜਾਣੀ, ਇਹਨਾਂ ਦੇ ਤਿਲਕ ਨੂੰ ਮੱਥੇ ਤੋਂ ਕੋਈ ਨਹੀਂ ਮਿਟਾਅ ਸਕੇਗਾ। ਇਹਨਾਂ ਦੇ ਜੰਞੂ ਨੂੰ ਕੋਈ ਉਤਾਰ ਨਹੀਂ ਸਕੇਗਾ। ਜਿਹੜੇ ਮੰਦਿਰ ਢੱਠਦੇ ਪਏ ਹਨ, ਇਹਨਾਂ ਵਿਚ ਪਰਤ ਕੇ ਫ਼ਿਰ ਟੱਲ ਵੱਜਣਗੇ। ਇਥੇ ਇਕ ਪੰਜਾਬੀ ਦੇ ਸ਼ਾਇਰ ਨੇ ਬੜੇ ਕਮਾਲ ਦੇ ਬਚਨ ਕਹੇ ਹਨ ਜਦੋਂ ਇਹ ਰੋਂਦੇ ਪਏ ਹਨ। ਕਹਿਣ ਲੱਗੇ ਬੇਟਾ ! ਮੈਂ ਸ਼ਹਾਦਤ ਦਾ ਜਾਮ ਜ਼ਰੂਰ ਪੀਵਾਂਗਾ, ਇਹਨਾਂ ਦਾ ਤਿਲਕ ਜੰਞੂ ਜ਼ਰੂਰ ਬਚਾਵਾਂਗਾ, ਪਰ ਤੈਨੂੰ ਪਤਾ ਹੈ ਸਾਡੇ ਜਾਣ ਤੋਂ ਬਾਅਦ ਤੇਰੇ ਸਿਰ ਤੋਂ ਪਿਤਾ ਦਾ ਸਾਇਆ ਉੱਠ ਜਾਏਗਾ। ਰੋਂਦਿਆਂ ਪੰਡਤਾਂ ਵੱਲ ਇਸ਼ਾਰਾ ਕਰਕੇ ਕਿਹਾ, ਪਿਤਾ ਜੀ ! ਮੈਨੂੰ ਪਤਾ ਹੈ ਮੇਰੇ ਸਿਰ 'ਤੇ ਪਿਤਾ ਦਾ ਸਾਇਆ ਨਹੀਂ ਰਹਿਣਾ, ਪਰ ਮੇਰੇ ਸਿਰ ਤੋਂ ਸਾਇਆ ਉੱਠ ਜਾਏਗਾ ਤੇ ਲੱਖਾਂ ਇਹਨਾਂ ਦੇ ਬੱਚੇ ਬੱਚ ਜਾਣਗੇ, ਜਿਨ੍ਹਾਂ ਦੇ ਸਿਰ ਉੱਪਰ ਪਿਤਾ ਦਾ ਸਾਇਆ ਕਾਇਮ ਰਹਿ ਜਾਏਗਾ।

ਮੈਂ ਭਾਵੇਂ ਯਤੀਮ ਹੋ ਜਾਵਾਂ ਪਰ ਮੇਰੇ ਯਤੀਮ ਹੋਣ ਦੇ ਨਾਲ ਇਹਨਾਂ ਦੇ ਬੱਚੇ ਯਤੀਮ ਹੋਣ ਤੋਂ ਬੱਚ ਜਾਣਗੇ। ਸਤਿਗੁਰੂ ਨੇ ਸੁਣਿਆ ਤੇ ਨਾਲ ਹੀ ਕਹਿ ਦਿੱਤਾ ਕਿ ਤੁਸੀਂ ਆਪਣੇ ਘਰਾਂ ਨੂੰ ਚਲੇ ਜਾਉ। ਜਾ ਕੇ ਸ਼ੇਰ ਅਫ਼ਗਾਨ ਨੂੰ ਇਕ ਗੱਲ ਕਹਿ ਦਿਉ ਕਿ ਸਾਡਾ ਆਗੂ ਗੁਰੂ ਤੇਗ਼ ਬਹਾਦਰ ਹੈ। ਮੈਂ ਕਹਿੰਦਾ ਹਾਂ, ਐ ਹਿੰਦੋਸਤਾਨ ਦੀ ਧਰਤੀ ! ਜਿਸ ਦਿਨ ਤੇਰੇ 'ਤੇ ਮੁਸੀਬਤ ਪਈ, ਤੂੰ ਫ਼ਰਿਆਦ ਗੁਰੂ ਨਾਨਕ ਦੇ ਦਰ 'ਤੇ ਕੀਤੀ ਤੇ ਜਦੋਂ ਤੂੰ ਗੁਰੂ ਨਾਨਕ ਨੂੰ ਆਗੂ ਬਣਾ ਕੇ ਤੁਰੀ, ਤਾਂ ਗੁਰੂ ਨਾਨਕ ਨੇ ਤੇਰੇ ਹੰਝੂ ਪੂੰਜ ਕੇ ਤੈਨੂੰ ਖੇੜੇ ਦਿੱਤੇ। ਅੱਜ ਵੀ ਜੇ ਤੇਰੇ ਹੰਝੂ ਕੋਈ ਪੂੰਜ ਸਕਦਾ ਹੈ ਤਾਂ ਕੇਵਲ ਗੁਰੂ ਤੇਗ਼ ਬਹਾਦਰ ਦਾ ਘਰ ਹੀ ਪੂੰਜ ਸਕਦਾ ਹੈ। ਸ਼ਬਦ ਕਿਹਾ-

*ਸਤਿਗੁਰੂ ਕਿਹਾ ਬਚਿਉ ਤੁਸੀਂ ਘਰੀਂ ਜਾਵੋ ਸਿਰ ਦੇ ਕੇ ਸਤਿ ਬਚਾਵਾਂਗਾ ਮੈਂ।*
*ਹਿੰਦੂ ਧਰਮ ਦੇ ਬੁੱਝ ਰਹੇ ਦੀਵੇ ਅੰਦਰ ਤੇਲ ਆਪਣੇ ਲਹੂ ਦਾ ਪਾਵਾਂਗਾ ਮੈਂ।*
*ਘਬਰਾਇਉ ਨਹੀਂ, ਤੁਹਾਡੀ ਪੱਤ, ਤੁਹਾਡੀ ਇੱਜ਼ਤ, ਤੁਹਾਡੀ ਆਰਤੀ ਨੂੰ ਬਚਾਵਾਂਗਾ ਮੈਂ।*
*ਪਾਇਆ ਦੇਸ਼ ਦੀਆਂ ਜੜ੍ਹਾਂ ਵਿਚ ਲਹੂ ਆਪਣਾ ਵਸਦਾ ਬਾਗ਼ ਤੇ ਫਲ ਰਿਹਾ ਹੈ।*
*ਹਿੰਦੂ ਮੰਦਰਾਂ ਦੇ ਦੀਵਿਆਂ ਦੇ ਵਿਚ ਹੁਣ ਵੀ ਲਹੂ ਤੇਗ਼ ਬਹਾਦਰ ਦਾ ਬਲ ਰਿਹਾ ਹੈ।*

ਸਾਹਿਬ ਗੁਰੂ ਤੇਗ਼ ਬਹਾਦਰ ਜੀ ਨੇ ਤੋਰ ਦਿੱਤਾ। ਤੁਸੀਂ ਜਾਉ, ਮੈਂ ਤੁਹਾਡੀ ਥਾਂ 'ਤੇ ਦਿੱਲੀ ਜਾਵਾਂਗਾ। ਗੁਰਮੁਖੋ ! ਚਲੇ ਗਏ ਹਨ ਦੁੱਖੀ ਬਿਪਰ ਤੇ ਜਾ ਕੇ ਸ਼ੇਰ ਅਫ਼ਗਾਨ ਨੂੰ ਮਿਲੇ। ਉਹ ਕਹਿਣ ਲੱਗਾ, ਦੱਸੋ, ਹੁਣ ਤੁਸੀਂ ਇਸਲਾਮ ਕਬੂਲ ਕਰੋਗੇ ਜਾਂ ਮੌਤ ਕਬੂਲ ਕਰੋਗੇ ? ਦੋਨਾਂ ਵਿਚੋਂ ਕਿਸ ਨੂੰ ਚੁਣਿਆ ਹੈ ? ਤਾਂ ਕਿਰਪਾ ਰਾਮ ਪੰਡਿਤ ਨੇ ਅੱਗੇ ਹੋ ਕੇ ਜਿਹੜੇ ਬੁੱਲ੍ਹ ਡਰਦੇ ਸਨ, ਥਿਰਕਦੇ ਸਨ, ਜਿਹੜੀਆਂ ਅੱਖਾਂ ਵਿਚ ਰੋ ਰੋ ਕੇ ਪਾਣੀ ਸੁੱਕ ਗਿਆ ਸੀ, ਸ਼ੇਰ ਅਫ਼ਗਾਨ ਦੇ ਸਾਹਮਣੇ ਖਲੋ ਕੇ ਕਿਹਾ ਕਿ ਸਾਡਾ ਆਗੂ ਗੁਰੂ ਤੇਗ਼ ਬਹਾਦਰ ਹੈ। ਜੇ ਗੁਰੂ ਤੇਗ਼ ਬਹਾਦਰ ਜੀ ਨੂੰ ਇਸਲਾਮ ਵਿਚ ਲੈ ਆਉ ਤਾਂ ਅਸੀਂ ਆਪਣੇ ਆਪ ਹੀ ਇਸਲਾਮ ਨੂੰ ਕਬੂਲ ਕਰਾਂਗੇ। ਕਿਉਂਕਿ ਹੁਣ ਪਤਾ ਸੀ ਕਿ ਪੱਲਾ ਉਸਦਾ ਪਕੜਿਆ ਹੈ, ਜਿਸ ਦਾ ਸਿਰ ਧੜ ਤੋਂ ਵੱਖ ਹੋ ਸਕਦਾ ਹੈ, ਪਰ ਚੇਤੇ ਰਖਿਉ, ਉਹ ਕਦੀ ਵੀ ਝੁਕ ਕੇ ਕਿਸੇ ਦੀ ਈਨ ਨਹੀਂ ਮੰਨੇਗਾ।

ਇਧਰ ਸ਼ੇਰ ਅਫ਼ਗਾਨ ਨੇ ਇਹ ਸੁਣਿਆ ਤਾਂ ਔਰੰਗਜ਼ੇਬ ਨੂੰ ਦੱਸ ਦਿੱਤਾ। ਔਰੰਗਜ਼ੇਬ ਉਸ ਵੇਲੇ ਹਸਨ ਅਬਦਾਲ ਵਿਚ ਸੀ, ਜਿਸ ਨੂੰ ਅਸੀਂ ਪੰਜਾ ਸਾਹਿਬ ਕਹਿੰਦੇ ਹਾਂ। ਔਰੰਗਜ਼ੇਬ ਨੂੰ ਸੁਨੇਹਾ ਮਿਲ ਗਿਆ ਕਿ ਕਸ਼ਮੀਰ ਦੇ ਵਿਦਵਾਨ ਪੰਡਿਤ ਦੀ ਅਗਵਾਈ, ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਪਏ ਕਰਦੇ ਹਨ। ਗੁਰਮੁਖੋ ! ਔਰੰਗਜ਼ੇਬ ਨੇ ਉਸ ਸਮੇਂ ਸ਼ੇਰ ਅਫ਼ਗਾਨ ਨੂੰ ਕਹਿ ਦਿੱਤਾ ਕਿ ਗੁਰੂ ਤੇਗ਼ ਬਹਾਦਰ ਜੀ ਨੂੰ ਗ੍ਰਿਫ਼ਤਾਰ ਕੀਤਾ ਜਾਏ।

ਦਿੱਲੀ ਦੀ ਹਕੂਮਤ ਵਿਚੋਂ ਗੁਰੂ ਤੇਗ਼ ਬਹਾਦਰ ਜੀ ਦੀ ਗ੍ਰਿਫ਼ਤਾਰੀ ਦੀ ਗੱਲ ਚੱਲੀ। ਸਤਿਗੁਰੂ ਗੁਰੂ ਤੇਗ਼ ਬਹਾਦਰ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਹਨ। ਅੱਜ ਆਨੰਦਪੁਰ ਸਾਹਿਬ ਦੀ ਧਰਤੀ ਤੋਂ ਚੱਲਣ ਲੱਗੇ। ਇਹ ਵੀ ਪਤਾ ਹੈ ਕਿ ਦਿੱਲੀ ਗਿਆ ਹੋਇਆਂ ਨੇ ਪਰਤ ਕੇ ਆਉਣਾ ਨਹੀਂ। ਸਾਹਿਬ ਗੁਰੂ ਤੇਗ਼ ਬਹਾਦਰ ਜੀ ਨੇ ਚੱਲਣ ਤੋਂ ਪਹਿਲਾਂ ਆਪਣੇ ਸਿੱਖ ਇਕੱਠੇ ਕੀਤੇ ਹਨ। ਇਹਨਾਂ ਸਿੱਖਾਂ ਵਿਚੋਂ ਗੁਰੂ ਤੇਗ਼ ਬਹਾਦਰ ਜੀ ਦੇ ਨਾਲ, ਅਨੰਦਪੁਰ ਸਾਹਿਬ ਦੀ ਧਰਤੀ ਤੋਂ ਜਿਹੜੇ ਪੰਜ ਸਿੱਖ ਦਿੱਲੀ ਗਏ, ਉਹਨਾਂ ਪੰਜਾਂ ਵਿਚ ਹਨ ਮੇਰੇ ਗੁਰੂ ਕੇ ਵਿਦਵਾਨ ਭਾਈ ਮਤੀ ਦਾਸ ਜੀ, ਮੇਰੇ ਗੁਰੂ ਦੇ ਵਿਦਵਾਨ ਭਾਈ ਸਤੀਦਾਸ ਜੀ, ਤੇ ਮੇਰੇ ਗੁਰੂ ਦਾ ਪਿਆਰਾ ਭਾਈ ਦਿਆਲਾ ਜੀ, ਚੌਥੇ ਸਿੱਖ ਹਨ ਭਾਈ ਉਦੇ ਜੀ ਅਤੇ ਪੰਜਵੇਂ ਸਿੱਖ ਹਨ ਭਾਈ ਗੁਰਦਿੱਤਾ ਜੀ। ਇਹ ਸਾਰੇ ਸੱਜਣ ਅਨੰਦਪੁਰ ਸਾਹਿਬ ਦੀ ਧਰਤੀ ਤੋਂ ਜਦ ਚੱਲਣ ਲੱਗੇ ਤਾਂ ਗੁਰਮੁਖੋ ! ਉਸ ਮਾਂ ਦਾ ਅੰਦਰ ਦੇਖੋ, ਮਾਤਾ ਨਾਨਕੀ ਜੀ ਦਾ, ਜਿਸਨੇ ਆਪਣੇ ਪੁੱਤਰ ਨੂੰ ਸੀਨੇ ਨਾਲ ਲਗਾ ਕੇ ਪਾਲਿਆ। ਜਿਸਨੇ ਗੋਲੀਆਂ ਚੱਲੀਆਂ ਤਾਂ ਆਪ ਸਾਹਮਣੇ ਖਲੋ ਕੇ ਗੋਲੀ ਚਲਾਉਣ ਵਾਲੇ ਨੂੰ ਵੰਗਾਰਿਆ। ਜਿਸਨੇ ਬਾਬਾ ਬਕਾਲਾ ਜੀ ਦੀ ਧਰਤੀ 'ਤੇ, ਪੁੱਤਰ ਭਗਤੀ ਕਰਦਾ ਹੈ ਤੇ ਆਪ ਬਾਹਰ ਖਲੋਤੀ ਪੁੱਤਰ ਦਾ ਪਹਿਰਾ ਪਈ ਦੇਂਦੀ ਹੈ। ਉਸ ਬੁੱਢੜੀ ਮਾਂ ਦਾ ਅੰਦਰ ਕਿਸ ਤਰ੍ਹਾਂ ਦਾ ਹੋਵੇਗਾ ਕਿ ਜਦੋਂ ਅੱਜ ਪੁੱਤਰ ਦਿੱਲੀ ਚਲਿਆ ਹੈ ਤਾਂ ਇਹ ਵੀ ਪਤਾ ਹੈ ਕਿ ਔਰੰਗਜ਼ੇਬ ਨੇ ਤਾਂ ਆਪਣੇ ਸੱਕੇ ਬਾਪ ਨੂੰ ਨਹੀਂ ਸੀ ਬਖ਼ਸ਼ਿਆ, ਉਸਨੇ ਮੇਰੇ ਪੁੱਤਰ ਉੱਤੇ ਜ਼ੁਲਮ ਜ਼ਰੂਰ ਕਰਨਾ ਹੈ।

ਸਾਹਿਬ ਗੁਰੂ ਤੇਗ਼ ਬਹਾਦਰ ਜੀ ਚੱਲਣ ਤੋਂ ਪਹਿਲਾਂ ਮਾਤਾ ਨਾਨਕੀ ਜੀ ਨੂੰ ਮਿਲੇ ਹਨ ਤੇ ਮਾਤਾ ਜੀ ਦੇ ਚਰਨਾਂ ਵਿਚ ਨਮਸਕਾਰ ਕੀਤੀ। ਮਾਂ ਨੇ ਮਰਿਆਦਾ ਨਿਭਾਂਦਿਆਂ ਹੋਇਆਂ, ਆਪਣੇ ਪੁੱਤਰ ਦੇ ਸੀਸ ਉੱਤੇ ਆਪਣੇ ਦੋਨੋਂ ਹੱਥ ਰਖੇ ਹਨ। ਮਸਤਕ ਚੁੰਮ ਕੇ ਕਿਹਾ, ਮੇਰੇ ਲਾਲ ਜੀ ! ਗੁਰੂ ਨਾਨਕ ਸਾਹਿਬ ਜੀ ਦੀਆਂ ਬਰਕਤਾਂ ਤੁਹਾਡੇ ਕੋਲ ਹਨ। ਤੁਹਾਡਾ ਰਾਖਾ ਆਪ ਪ੍ਰਮਾਤਮਾ ਹੈ। ਸਾਹਿਬ ਗੁਰੂ ਤੇਗ਼ ਬਹਾਦਰ ਜੀ ਕੋਲ ਮਾਤਾ ਗੁਜਰੀ ਜੀ ਆਏ ਹਨ। ਸਤਿਗੁਰੂ ਨੇ ਦੇਖ ਕੇ ਸ਼ਬਦ ਕਿਹਾ, ਦੇਖੋ ਗੁਰਮੁਖੋ ! ਮਾਤ ਗੁਜਰੀ ਦੀ ਕਮਾਈ। ਮਾਂ ਗੁਜਰੀ ਦੀ ਭਗਤੀ ਥੋੜੀ ਨਹੀਂ। ਪਤੀ ਅੰਦਰ ਭਗਤੀ ਕਰਦਾ ਕਿਤੇ ਵੀ ਨਹੀਂ ਮਿਲਿਆ। ਕਿਤੇ ਮਾਤਾ ਗੁਜਰੀ ਜੀ ਨੇ ਗਿੱਲਾ ਕਰਕੇ ਕਿਹਾ ਹੋਵੇ ਕਿ ਤੁਸੀਂ ਸਾਰਾ ਦਿਨ ਅੰਦਰ ਬੈਠੇ ਰਹਿੰਦੇ ਹੋ, ਕਿਤੇ ਨਹੀਂ ਜਾਂਦੇ। ਜੇ ਪਤੀ ਭੋਰੇ ਵਿਚ ਬੈਠਾ ਹੈ ਤਾਂ ਵੀ ਸਤਿ ਬਚਨ। ਜੇ ਪੁੱਤਰ ਨੇ ਜਨਮ ਲੈਣਾ ਹੈ ਤਾਂ ਆਪ ਕਹਿ ਗਏ ਕਿ ਤੁਸੀਂ ਪਟਨਾ ਸਾਹਿਬ ਰੁਕੋ ਤੇ ਆਪ ਢਾਕੇ ਨੂੰ ਚਲੇ ਗਏ, ਤਾਂ ਵੀ ਪਤੀ ਦੇ ਹੁਕਮ ਨੂੰ ਮੰਨਿਆ ਸੀ। ਜੇ ਪਤੀ ਨੇ ਕਿਹਾ, ਤੁਸੀਂ ਪਟਨਾ ਸਾਹਿਬ ਰੁਕੋ, ਅਸੀਂ ਪੰਜਾਬ ਜਾ ਕੇ ਤੁਹਾਨੂੰ ਬੁਲਾਵਾਂਗੇ ਤਾਂ ਕੋਈ ਗਿਲਾ ਸ਼ਿਕਵਾ ਨਹੀਂ। ਤਾਂ ਵੀ ਸਤਿ ਬਚਨ, ਤੇ ਅੱਜ ਗੁਰੂ ਤੇਗ਼ ਬਹਾਦਰ ਅਨੰਦਪੁਰ ਸਾਹਿਬ ਦੀ ਧਰਤੀ ਤੋਂ ਚੱਲਣ ਲੱਗੇ ਹਨ, ਤੇ ਮਾਤ ਗੁਜਰੀ ਜੀ ਕੋਲ ਆਏ ਹਨ ਤੇ ਕੋਲ ਖਲੋਤਿਆਂ ਨੂੰ ਕਿਹਾ ਕਿ ਸੰਸਾਰ ਤਾਂ ਇਕ ਪਰਵਾਹ ਹੈ। ਤਿਨਕੇ ਇਕੱਠੇ ਹੁੰਦੇ ਹਨ, ਤੇ ਇਕ ਦਿਨ ਵਿਛੜ ਜਾਂਦੇ ਹਨ। ਜੋ ਆਇਆ, ਉਸਨੇ ਸੰਸਾਰ ਤੋਂ ਜਾਣਾ ਜ਼ਰੂਰ ਹੈ। ਪਰ ਚੇਤੇ ਰਖਿਉ, ਜਾਣ ਜਾਣ ਵਿਚ ਅੰਤਰ ਹੈ। ਜੇ ਸਾਈਂ ਦੇ ਚਰਨਾਂ ਵਿਚ ਜੁੜੇ ਰਹਾਂਗੇ, ਤਾਂ ਉਸ ਅਕਾਲ ਪੁਰਖ ਦੀ ਗੋਦ ਨਸੀਬ ਹੋਵੇਗੀ। ਤੇ ਤੁਰਨ ਲੱਗਿਆਂ ਇਹ ਸ਼ਬਦ ਕਹੇ ਸਨ ਕਿ ਮੇਰੇ ਪੁੱਤਰ ਦੀ ਪਾਲਣਾ ਧਿਆਨ ਨਾਲ ਕਰਨਾ ਅਤੇ ਨਾਲੇ ਇਹਦਾ ਧਿਆਨ ਰੱਖਣਾ। ਅਸੀਂ ਚੱਲੇ ਹਾਂ। ਮਾਤ ਗੁਜਰੀ ਨੇ ਆਪਣੇ ਸਿਰ ਦੇ ਸੁਹਾਗ ਨੂੰ, ਦੇਸ਼ ਦੇ ਉੱਤੋਂ ਕੁਰਬਾਨ ਕੀਤਾ ਹੈ।

ਗੁਰਮੁਖੋ ! ਮਾਤਾ ਗੁਜਰੀ ਜੀ ਕੋਲੋਂ ਗੁਰੂ ਤੇਗ਼ ਬਹਾਦਰ ਜੀ ਤੁਰੇ ਹਨ, ਤੇ ਪੁੱਤਰ ਗੋਬਿੰਦ ਰਾਏ ਕੋਲ ਆਏ ਹਨ। ਤੁਰਦਿਆਂ ਇਹ ਸ਼ਬਦ ਕਹੇ ਸਨ ਕਿ ਮੇਰੇ ਲਾਲ ਜੀ ! ਜਿਹਦੇ ਘਰ ਵਿਚ ਤੇਰੇ ਵਰਗਾ ਆਗਿਆਕਾਰੀ ਪੁੱਤਰ, ਤੇਰੇ ਵਰਗਾ ਦ੍ਰਿੜ੍ਹ ਇਰਾਦੇ ਵਾਲਾ ਪੁੱਤਰ ਹੋਵੇ, ਉਸਨੂੰ ਫ਼ਿਕਰ, ਚਿੰਤਾ ਤੇ ਝੋਰਾ ਕਾਹਦਾ ਹੈ। ਹਜ਼ੂਰ ਜਦੋਂ ਤੁਰੇ ਹਨ ਤਾਂ ਅਨੰਦਪੁਰ ਦੀ ਸੰਗਤ ਵਿਦਿਆ ਕਰਨ ਆਈ। ਹਜ਼ੂਰ ਅਨੰਦਪੁਰ ਸਾਹਿਬ ਤੋਂ ਥੋੜਾ ਜਿਹਾ ਬਾਹਰ ਨਿਕਲੇ ਤੇ ਨਾਲ ਹੀ ਇਕ ਲਕੀਰ ਖਿੱਚ ਕੇ ਕਹਿ ਦਿੱਤਾ ਕਿ ਸਾਡੇ ਪਿੱਛੇ ਹੋਰ ਕੋਈ ਨਾ ਆਇਆ ਜੇ। ਤਿੰਨ ਗੁਰੂ ਕੇ ਸ਼ਹੀਦ ਹੋਣ ਵਾਲੇ ਸਿੱਖ, ਭਾਈ ਊਦੇ, ਭਾਈ ਗੁਰਦਿੱਤਾ ਤੇ ਕਈ ਸੱਜਣਾਂ ਨੇ ਭਾਈ ਜੈਤੇ ਦਾ ਵੀ ਜ਼ਿਕਰ ਕੀਤਾ ਹੈ। ਹਜ਼ੂਰ ਅਨੰਦਪੁਰ ਸਾਹਿਬ ਤੋਂ ਚੱਲੇ ਹਨ।

ਗੁਰਮੁਖੋ ! ਦੁਨੀਆਂ ਵਿਚ ਪਹਿਲੀ ਮਿਸਾਲ ਹੈ, ਕਿ ਗੁਰੂ ਤੇਗ਼ ਬਹਾਦਰ ਸਿਰ ਦੇ ਉੱਤੇ ਕਫ਼ਨ ਬੰਨ੍ਹ ਕੇ ਆਪ ਕਾਤਲ ਦੇ ਘਰ ਜਾ ਕੇ, ਉਹਦੀ ਕਤਲਗਾਹ ਵਿਚ ਉਹਨੂੰ ਅਵਾਜ਼

ਮਾਰਨ ਚੱਲੇ ਹਨ। ਅਨੰਦਪੁਰ ਸਾਹਿਬ ਦੀ ਧਰਤੀ ਤੋਂ ਚੱਲੇ ਤੇ ਕੀਰਤਪੁਰ ਸਾਹਿਬ ਆਣ ਕੇ ਵੱਡਿਆਂ ਦੇ ਅਸਥਾਨ 'ਤੇ ਦਰਸ਼ਨ ਮੇਲੇ ਕੀਤੇ। ਕੀਰਤਪੁਰ ਸਾਹਿਬ ਤੋਂ ਚਲਦਿਆਂ ਰੋਪੜ ਪਾਰ ਕੀਤਾ। ਇਥੇ ਸਿੱਖ ਵਿਦਵਾਨ ਕੁਝ ਮਲਕਪੁਰ ਤੋਂ ਗ੍ਰਿਫ਼ਤਾਰੀ ਲਿਖਦੇ ਹਨ, ਪਰ ਜਿਹੜੀ ਰਿਵਾਇਤ ਹੈ, ਆਗਰੇ ਦੀ ਧਰਤੀ, ਅਸੀਂ ਉਸ ਨੂੰ ਅਧਾਰ ਬਣਾਇਆ ਹੈ।

ਹਜ਼ੂਰ ਸੈਫ਼ਾਬਾਦ ਰੁੱਕੇ ਹਨ। ਸਾਹਿਬ ਖ਼ਾਨ ਨੇ ਰੱਜ ਕੇ ਸੇਵਾ ਕੀਤੀ। ਇਥੇ ਸੈਫ਼ਾਬਾਦ ਜਿਸ ਲਈ ਹੁਣ ਅਸੀਂ ਪਟਿਆਲਾ ਸ਼ਬਦ ਵਰਤਦੇ ਪਏ ਹਾਂ। ਹਜ਼ੂਰ ਇਸੇ ਧਰਤੀ 'ਤੇ ਭਾਗ ਲਾ ਕੇ ਗਏ। ਸਾਹਿਬ ਸੈਫ਼ਾਬਾਦ ਤੋਂ ਅੱਗੇ ਚੱਲਦੇ ਹੋਏ, ਆਗਰੇ ਦੀ ਧਰਤੀ 'ਤੇ ਪੁੱਜੇ। ਪਤਾ ਹੈ ਕਿ ਹੁਣ ਗ੍ਰਿਫ਼ਤਾਰੀ ਦੇਣੀ ਹੈ। ਹਸਨ ਅਲੀ ਇਥੇ ਬਜ਼ੁਰਗ ਮੁਸਲਮਾਨ ਸੀ। ਉਹਨੂੰ ਪਤਾ ਹੈ ਕਿ ਗੁਰੂ ਤੇਗ਼ ਬਹਾਦਰ ਜੀ ਦੀ ਗ੍ਰਿਫ਼ਤਾਰੀ ਦਾ ਇਨਾਮ ਹੈ। ਦਿਲ ਵਿਚ ਆਇਆ ਮਨਾ ! ਮੈਂ ਭੁੱਖਾ ਗ਼ਰੀਬ ਹਾਂ, ਘਰ ਵਿਚ ਤਨ ਢੱਕਣ ਨੂੰ ਬਸਤਰ ਨਹੀਂ, ਘਰ ਵਿਚ ਦੌਲਤ ਨਹੀਂ, ਤੇ ਜੇ ਗੁਰੂ ਤੇਗ਼ ਬਹਾਦਰ ਜੀ ਨੇ ਗ੍ਰਿਫ਼ਤਾਰ ਹੀ ਹੋਣਾ ਹੈ ਅਤੇ ਜੇ ਕਿਤੇ ਮੇਰੇ ਰਾਹੀਂ ਹੋ ਜਾਣ ਤਾਂ ਮੇਰੇ ਗ਼ਰੀਬ ਦੇ ਘਰ ਨੂੰ ਭਾਗ ਲੱਗ ਜਾਏ। ਗੁਰੂ ਤੇਗ਼ ਬਹਾਦਰ ਜੀ ਨੇ ਆਗਰੇ ਦੀ ਧਰਤੀ 'ਤੇ ਹਸਨ ਅਲੀ ਰਾਹੀਂ ਆਪਣੀ ਗ੍ਰਿਫ਼ਤਾਰੀ ਦਿੱਤੀ ਹੈ।

ਦਿੱਲੀ ਦੀ ਧਰਤੀ 'ਤੇ ਗੁਰੂ ਤੇਗ਼ ਬਹਾਦਰ ਜੀ ਨੂੰ ਗ੍ਰਿਫ਼ਤਾਰ ਕਰਕੇ ਲਿਆਂਦਾ ਗਿਆ। ਉਹ ਹਵੇਲੀ ਜਿਹੜੀ ਅਤਿ ਦੀ ਡਰਾਉਣੀ ਹੈ, ਉਹ ਹਵੇਲੀ ਜਿਹਦੇ ਵਿਚ ਲੋਕ ਕਹਿੰਦੇ ਹਨ ਕਿ ਭੂਤ ਪ੍ਰੇਤਾਂ ਦਾ ਵਾਸਾ ਹੈ ਅਤੇ ਜਿਹੜਾ ਇਕ ਵਾਰ ਹਵੇਲੀ ਵਿਚ ਆ ਜਾਏ ਤਾਂ ਉਸਨੂੰ ਖ਼ਤਮ ਕਰ ਦੇਂਦੇ ਹਨ। ਗੁਰੂ ਤੇਗ਼ ਬਹਾਦਰ ਸੱਚੀ ਸਰਕਾਰ ਹਵੇਲੀ ਵਿਚ ਆਏ। ਇਥੇ ਪ੍ਰੋਗਰਾਮ ਬਣਾਇਆ ਗਿਆ। ਭਾਈ ਊਦਾ ਤੇ ਭਾਈ ਗੁਰਦਿੱਤਾ ਇਹ ਪਹਿਲੇ ਹੀ ਵੱਖ ਹੋ ਗਏ ਹਨ। ਭਾਈ ਗੁਰਦਿੱਤਾ ਜੀ, ਉਹ ਬਾਬਾ ਬੁੱਢਾ ਜੀ ਦੀ ਅੰਸ ਬੰਸ ਵਿਚੋਂ ਹਨ। ਇਸਨੇ ਕਿਹਾ ਸੀ, ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਇਤਨਾ ਵੱਡਾ ਭਾਣਾ ਵਰਤਾਉਣਾ ਜੇ ਤਾਂ ਤੁਹਾਡੇ ਤੋਂ ਬਿਨਾਂ ਰਹਿ ਨਹੀਂ ਸਕਣਾ। ਕਿਰਪਾ ਕਰੋ ਮੈਂ ਤੁਹਾਡੇ ਨਾਲ ਹੀ ਸੰਸਾਰ ਤੋਂ ਕੂਚ ਕਰ ਜਾਵਾਂ।

ਤਿੰਨ ਸਿੱਖ ਅੱਜ ਹਵੇਲੀ ਵਿਚ ਹਨ - ਭਾਈ ਮਤੀ ਦਾਸ, ਭਾਈ ਸਤੀ ਦਾਸ ਤੇ ਭਾਈ ਦਿਆਲਾ ਜੀ। ਭੁੱਖੇ ਪਿਆਸੇ ਰੱਖਿਆ ਗਿਆ ਹੈ। ਭਾਵੇਂ ਕੁਝ ਸੱਜਣਾਂ ਨੇ ਖਾਣ ਪੀਣ ਵਾਸਤੇ ਗੁਰੂ ਸਾਹਿਬ ਦੇ ਖ਼ੁਰਾਕ ਦਾ ਪ੍ਰਬੰਧ ਕੀਤਾ ਹੈ, ਪਰ ਹਕੀਕਤ ਇਹ ਹੈ। ਇਹ ਤਾਂ ਘਟਨਾਵਾਂ ਹਨ, ਭੂਤ ਪ੍ਰੇਤ ਆਏ। ਗੁਰਮੁਖੋ ! ਮੇਰੀ ਸੱਚੀ ਸਰਕਾਰ ਲਈ ਉਹ ਪਿੰਜਰਾ ਤਿਆਰ ਕੀਤਾ ਗਿਆ ਜਿਸ ਪਿੰਜਰੇ ਦੇ ਵਿਚ ਤਿਖੇ ਸੂਏ ਲਗਾਏ ਗਏ ਹਨ। ਨਾ ਤਾਂ ਸੱਚੇ ਪਾਤਿਸ਼ਾਹ ਪਿੱਛੇ ਢੋਹ ਲਾ ਕੇ ਖੜੇ ਹੋ ਸਕਦੇ ਸਨ, ਨਾ ਬੈਠ ਸਕਦੇ ਸਨ, ਨਾ ਇਹ ਖੱਬੇ, ਨਾ ਇਹ ਸੱਜੇ, ਚਾਰ ਚੁਫੇਰੇ ਵਿਚ ਤਿਖੇ ਸੂਏ ਲਗਾਏ ਹਨ। ਲਿਖਣ ਵਾਲੇ ਤਾਂ ਇਹ ਦੱਸਦੇ ਹਨ ਕਿ ਸਿੱਧੇ ਵੀ ਖੜੇ ਨਹੀਂ ਸਨ ਹੋ ਸਕਦੇ। ਜੇ ਖੜੇ ਹੁੰਦੇ ਹਨ ਤਾਂ ਸੀਸ ਵਿਚ ਤਿਖੇ ਸੂਏ ਚੁੱਭਦੇ ਹਨ। ਤੇ ਗੁਰੂ ਤੇਗ਼ ਬਹਾਦਰ ਜੀ ਉਡ ਕੇ ਉਸ ਪਿੰਜਰੇ ਵਿਚ ਖਲੋਤੇ ਹੋਏ ਹਨ। ਤਿੰਨ ਸਿੱਖ ਦੇਖਦੇ ਪਏ ਹਨ।

ਅੱਜ ਕਾਜ਼ੀ ਆਇਆ ਤੇ ਉਸਨੇ ਦਿਨ ਚੜ੍ਹੇ ਆ ਕੇ ਸ਼ਬਦ ਕਹੇ ਹਨ। ਇਹ ਘਟਨਾਵਾਂ, ਨਵੰਬਰ 1675 ਦੀਆਂ ਹਨ। ਕਹਿਣ ਲੱਗਾ, ਦੇਖੋ ਤੁਹਾਡੇ ਸਾਹਮਣੇ ਮੈਂ ਤਿੰਨ ਆਪਣੇ ਵਲੋਂ ਸੁਝਾਅ ਰੱਖਣ ਲੱਗਾ ਹਾਂ। ਤੁਸੀਂ ਤਿੰਨਾਂ ਵਿਚੋਂ ਜਿਸ ਨੂੰ ਵੀ ਸਵੀਕਾਰ ਕਰ ਲਉ, ਇਹ ਤੁਹਾਡੀ ਆਪਣੀ ਮਰਜ਼ੀ ਹੈ। ਪੁੱਛਿਆ, ਉਹ ਤਿੰਨ ਕਿਹੜੇ ਹਨ ? ਪਹਿਲੀ ਗੱਲ ਕਾਜ਼ੀ ਨੇ ਕਹੀ ਕਿ ਕਰਾਮਾਤ ਦਿਖਾਉ। ਜੇ ਕਰਾਮਾਤ ਨਹੀਂ ਦਿਖਾਣੀ ਤਾਂ ਇਸਲਾਮ ਨੂੰ ਕਬੂਲ ਕਰੋ। ਜੇ ਇਸਲਾਮ ਕਬੂਲ ਨਹੀਂ ਕਰਨਾ ਤਾਂ ਤੀਸਰੀ ਗੱਲ ਕਹੀ ਮੌਤ ਵਾਸਤੇ ਤਿਆਰ ਹੋ ਜਾਉ। ਗੁਰੂ ਤੇਗ਼ ਬਹਾਦਰ ਜੀ ਕ੍ਰਿਪਾਲੂ ਜੀ ਦਾ ਉੱਤਰ ਸੀ ਕਿ ਕਰਾਮਾਤ ਕਹਿਰ ਦਾ ਨਾਮ ਹੈ। ਤੈਨੂੰ ਧਰਮ ਆਪਣਾ ਪਿਆਰਾ ਹੈ ਅਤੇ ਸਾਨੂੰ ਆਪਣਾ ਧਰਮ ਪਿਆਰਾ ਹੈ। ਕਰਾਮਾਤ ਦਿਖਾਵਾਂਗੇ ਨਹੀਂ, ਇਸਲਾਮ ਕਬੂਲ ਕਰਨਾ ਨਹੀਂ ਤੇ ਇਹ ਜਿਹੜੀ ਤੀਸਰੀ ਗੱਲ ਮੌਤ ਦੇ ਤੂੰ ਡਰਾਵੇ ਦੇਂਦਾ ਹੈਂ, ਸੱਚ ਜਾਣੀ, ਅਸੀਂ ਅਨੰਦਪੁਰ ਦੀ ਧਰਤੀ ਤੋਂ ਮੌਤ ਦਾ ਕਫ਼ਨ ਬੰਨ੍ਹ ਕੇ ਚਲੇ ਹਾਂ। ਮੌਤ ਪ੍ਰਵਾਨ ਹੈ। ਚੇਤੇ ਰੱਖੀਂ, ਇਸਲਾਮ ਤੇ ਕਰਾਮਾਤ ਨਹੀਂ।

ਗੁਰੂ ਤੇਗ਼ ਬਹਾਦਰ ਜੀ ਨੂੰ ਫਿਰ ਹਵੇਲੀ ਵਿਚ ਵਾਪਸ ਭੇਜ ਦਿੱਤਾ ਗਿਆ। ਗੁਰਮੁਖੋ ! ਦਿਨ ਆ ਗਿਆ 10 ਨਵੰਬਰ 1675 ਦਾ। ਅੱਜ ਭਾਈ ਮਤੀ ਦਾਸ ਗੁਰੂ ਦੇ ਦੀਵਾਨ ਨੇ, ਜਦੋਂ ਗੁਰੂ ਤੇਗ਼ ਬਹਾਦਰ ਜੀ ਨੂੰ ਪਿੰਜਰੇ ਵਿਚ ਦੇਖਿਆ ਕਿ ਨਾ ਖੜੇ ਹੋ ਸਕਦੇ ਹਨ, ਨਾ ਬੈਠ ਸਕਦੇ ਹਨ, ਨਾ ਪਿੱਛੇ ਢੋਹ ਲੱਗ ਸਕਦੀ ਹੈ। ਜਿਹੜੇ ਪਿੱਛੇ ਤਿਖੇ ਸੂਏ ਲੱਗੇ ਹਨ, ਉਹ ਸੱਚੀ ਸਰਕਾਰ ਦੇ ਤਨ ਨੂੰ ਚੁੱਭਦੇ ਹਨ ਤਾਂ ਸਿੱਖ ਕੋਲੋਂ ਗੁਰੂ ਜੀ ਨੂੰ ਪਿੰਜਰੇ ਵਿਚ ਦੇਖਿਆ ਨਾ ਗਿਆ ਅਤੇ ਸਾਹਮਣੇ ਖਲੋ ਕੇ ਕਿਹਾ, "ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਇਕ ਹੁਕਮ ਕਰੋ ਜੇ ਤੁਸੀਂ ਮੇਹਰ ਕਰੋ ਤਾਂ ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਖੜਕਾ ਦੇਵਾਂ। ਤੁਸੀਂ ਮੈਨੂੰ ਇਸ਼ਾਰਾ ਤਾਂ ਕਰੋ। ਗੁਰੂ ਤੇਗ਼ ਬਹਾਦਰ ਜੀ ਨੇ ਸੁਣਿਆ ਤੇ ਭਾਈ ਮਤੀ ਦਾਸ ਜੀ ਹਨ ਕੌਣ ? ਗੁਰਮੁਖੋ ! ਗੁਰੂ ਅਰਜਨ ਦੇਵ ਜੀ ਦਾ ਇਕ ਸ਼ਹੀਦ ਸਿੱਖ ਹੋਇਆ ਹੈ, ਉਹਦਾ ਨਾਮ ਸੀ ਭਾਈ ਪਰਾਗਾ। ਉਹਨਾਂ ਨੂੰ ਪਰਾਗ ਦਾਸ ਵੀ ਕਿਹਾ ਜਾਂਦਾ ਹੈ। ਭਾਈ ਸਾਹਿਬ ਮਤੀ ਦਾਸ ਜੀ ਭਾਈ ਪਰਾਗਾ ਦੇ ਪੜਪੋਤੇ ਹਨ। ਇਹਨਾਂ ਦੇ ਪੜਦਾਦੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੇਲੇ ਜੰਗਾਂ ਵਿਚ ਸ਼ਹੀਦ ਹੋਏ ਹਨ। ਭਾਈ ਮਤੀ ਦਾਸ ਗੁਰੂ ਕੇ ਦੀਵਾਨ ਹਨ। ਇਕ ਥਾਂ 'ਤੇ ਗੁਰੂ ਤੇਗ਼ ਬਹਾਦਰ ਜੀ ਨੇ ਲਿਖਿਆ ਹੈ-

*ਮਮ ਸਹਾਇਕ ਮਿਤਰ ਭਾਰੀ*

ਕਿ ਮਤੀ ਦਾਸ ਮੇਰਾ ਮਿੱਤਰ ਹੈ। ਮਤੀ ਦਾਸ ਮੇਰਾ ਸਹਾਇਕ ਹੈ। ਘਰ ਦਾ ਜਿੰਨਾ ਵੀ ਲੇਖਾ ਜੋਖਾ ਸੀ, ਸਾਰਾ ਕੰਮ ਸਤਿਕਾਰ ਯੋਗ ਭਾਈ ਮਤੀ ਦਾਸ ਜੀ ਕਰਦੇ ਸਨ। ਗੁਰੂ ਕਾ ਦੀਵਾਨ ਹੈ। ਤੇ ਜਦੋਂ ਕਿਹਾ ਸੱਚੇ ਪਾਤਿਸ਼ਾਹ ! ਕਿਰਪਾ ਕਰੋ, ਲਾਹੌਰ ਤੇ ਦਿੱਲੀ ਦੀ ਇੱਟ ਨਾਲ ਇੱਟ ਖੜਕਾ ਦੇਵਾਂ। ਤਾਂ ਸਾਹਿਬ ਗੁਰੂ ਤੇਗ਼ ਬਹਾਦਰ ਜੀ ਮੁਸਕਰਾ ਪਏ। ਕਹਿਣ ਲੱਗੇ, ਭਾਈ ਮਤੀ ਦਾਸ ! ਇਹ ਤਾਕਤ, ਇਹ ਅਜ਼ਮਤ, ਇਹ ਬੱਲ ਕਿਥੋਂ ਪ੍ਰਾਪਤ ਕੀਤਾ ਹੈ ?

ਸੱਚੀ ਸਰਕਾਰ, ਤੇਰੇ ਚਰਨਾਂ ਦੀ ਸੇਵਾ ਕਰਕੇ। ਤੇਰੇ ਚਰਨਾਂ ਵਿਚ ਬੈਠ ਕੇ ਤੇਰੀ ਕਿਰਪਾ ਵਿਚੋਂ। ਗੁਰੂ ਜੀ ਕਹਿਣ ਲੱਗੇ, ਮਤੀ ਦਾਸ, ਅਜਰ ਨੂੰ ਜਰ ਲਉ। ਕਹਿੰਦੇ ਹਨ ਕੀ ? ਜਿਸ ਦੇ ਕੋਲ ਬੈਠ ਕੇ ਤੁਹਾਡੇ ਕੋਲ ਇੰਨੀ ਕੁ ਤਾਕਤ ਆ ਗਈ ਹੈ। ਇਕ ਬੂੰਦ ਵਿਚ ਇੰਨੀ ਤਾਕਤ ਆ ਗਈ ਹੈ ਤਾਂ ਸਮੁੰਦਰ ਕੋਲ ਕਿੰਨੀ ਕੁ ਤਾਕਤ ਹੋਵੇਗੀ ? ਜੇ ਅਸੀਂ ਅਜਰ ਨੂੰ ਜਰ ਕੇ ਬੈਠੇ ਹਾਂ ਤਾਂ ਮਤੀ ਦਾਸ ਜੀ ਸਿੱਖੀ ਇਹੀ ਹੈ, ਕਿ ਤਾਕਤ ਹੋਵੇ ਤੇ ਤਾਕਤ ਨੂੰ ਜਰ ਜਾਈਏ। ਆਪਣੀ ਤਾਕਤ ਦਾ ਪ੍ਰਗਟਾਵਾ ਨਾ ਕਰੋ।

ਇਹ ਸ਼ਬਦ ਸੁਣੇ ਹਨ ਕਾਜ਼ੀ ਨੇ, ਇਹ ਸ਼ਬਦ ਸੁਣੇ ਹਨ ਦਰੋਗੇ ਨੇ ਕਿ ਗੁਰੂ ਦਾ ਸਿੱਖ ਕਹਿੰਦਾ ਹੈ ਕਿ ਮੈਂ ਲਾਹੌਰ ਤੇ ਦਿੱਲੀ ਦੀ ਇੱਟ ਨਾਲ ਇੱਟ ਖੜਕਾ ਦੇਵਾਂਗਾ। ਤੇ ਗੁਰਮੁਖੋ ! 10 ਨਵੰਬਰ 1675 ਨੂੰ ਗੁਰੂ ਦੇ ਪਿਆਰੇ ਮਤੀ ਦਾਸ ਜੀ ਨੂੰ ਚਾਂਦਨੀ ਚੌਕ ਵਿਚ ਲਿਆਂਦਾ ਗਿਆ। ਚਾਂਦਨੀ ਚੌਕ ਅਸਲ ਵਿਚ ਇਕ ਕਤਲਗਾਹ ਸੀ ਤੇ ਜਿਸ ਚੌਕ ਦੇ ਤੁਸੀਂ ਅੱਜ ਵੀ ਦਰਸ਼ਨ ਕਰਦੇ ਹੋ। ਇਥੇ ਦਿੱਲੀ ਦਾ ਹਜੂਮ ਇਕੱਠਾ ਹੋਇਆ ਸੀ। ਭਾਈ ਸਾਹਿਬ ਮਤੀ ਦਾਸ ਜੀ ਨੂੰ ਦੇਖਣ ਵਾਸਤੇ ਆਇਆ ਹੈ।

ਗੁਰੂ ਤੇਗ ਬਹਾਦਰ ਜੀ ਦਾ ਪਿੰਜਰਾ ਲਿਆਂਦਾ ਗਿਆ। ਸੱਚੀ ਸਰਕਾਰ ਪਿੰਜਰੇ ਵਿਚ ਬੈਠੇ ਹਨ ਤੇ ਭਾਈ ਸਾਹਿਬ ਭਾਈ ਮਤੀ ਦਾਸ ਜੀ ਨੂੰ ਆ ਕੇ ਕਾਜ਼ੀ ਨੇ, ਜੱਲਾਦ ਨੇ ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ ਲਿਆਂਦਾ। ਕਹਿਣ ਲੱਗੇ ਕਿ ਦਿਖਾ ਤੂੰ ਆਪਣੀ ਤਾਕਤ, ਜਿਸ ਨਾਲ ਤੂੰ ਲਾਹੌਰ ਤੇ ਦਿੱਲੀ ਨੂੰ ਤਬਾਹ ਕਰ ਸਕਦਾ ਹੈਂ। ਤੇ ਭਾਈ ਮਤੀ ਦਾਸ ਮੁਸਕਰਾ ਪਏ। ਕਹਿਣ ਲੱਗੇ, ਤਾਕਤਾਂ ਗੁਰੂ ਨੇ ਬਹੁਤ ਬਖ਼ਸ਼ੀਆਂ ਹਨ, ਪਰ ਚੇਤੇ ਰਖਿਉ, ਸਭ ਤੋਂ ਵੱਡਾ ਸਿੱਖ ਦਾ ਫ਼ਰਜ਼ ਹੈ ਗੁਰੂ ਦੇ ਹੁਕਮ ਨੂੰ ਮੰਨਣਾ। ਜਿਵੇਂ ਮੇਰਾ ਗੁਰੂ ਰੱਖਦਾ ਹੈ ਮੈਂ ਉਵੇਂ ਰਹਾਂਗਾ। ਉਸੇ ਤਰ੍ਹਾਂ ਹੀ। ਕਹਿਣ ਲੱਗੇ ਜੇ ਕਰਾਮਾਤ ਨਹੀਂ ਦਿਖਾਈ ਤਾਂ ਐਹ ਸਾਹਮਣੇ ਦੇਖ ਆਰੇ ਦੇ ਦੰਦੇ ਤਿਖੇ ਹੁੰਦੇ ਪਏ ਹਨ। ਤੈਨੂੰ ਆਰੇ ਨਾਲ ਚੀਰ ਕੇ ਦੋ ਫਾੜ ਕੀਤਾ ਜਾਏਗਾ। ਜਾਂ ਕਰਾਮਾਤ ਦਿਖਾ, ਜਾਂ ਫਿਰ ਆਰੇ ਦੇ ਦੰਦਿਆਂ ਲਈ ਤਿਆਰ ਹੋ ਜਾ, ਜਾਂ ਇਸਲਾਮ ਨੂੰ ਕਬੂਲ ਕਰ ਲੈ। ਭਾਈ ਮਤੀ ਦਾਸ ਦਾ ਉੱਤਰ ਸੀ ਕਿ ਮੈਂ ਆਰੇ ਦੇ ਦੰਦੇ ਪਰਵਾਨ ਕਰਾਂਗਾ, ਕਰਾਮਾਤ ਨੂੰ ਨਹੀਂ। ਮੈਂ ਇਸਲਾਮ ਨੂੰ ਕਬੂਲ ਨਹੀਂ ਕਰਾਂਗਾ।

ਗੁਰਮੁਖੋ ! 10 ਨਵੰਬਰ 1675 ਨੂੰ ਦਿੱਲੀ ਦੇ ਲੋਕ ਦੇਖਣ ਆਏ ਹਨ। ਗੁਰੂ ਤੇਗ਼ ਬਹਾਦਰ ਜੀ ਦਾ ਪਿੰਜਰਾ ਬਾਹਰ ਹੈ। ਮਤੀ ਦਾਸ ਜੀ ਨੂੰ ਜਦੋਂ ਕਿਹਾ, ਦੇਖ ਹੁਣ ਤੇਰੇ ਸਾਹਮਣੇ ਸਿਰਫ਼ ਦੋ ਚੋਣਾਂ ਹਨ, ਇਕ ਚੁਣ ਲੈ। ਪੁੱਛਿਆ ਕੀ ? ਨਾਲ ਹੀ ਗੁਰੂ ਤੇਗ਼ ਬਹਾਦਰ ਜੀ ਆਪਣੀ ਸੱਚੀ ਸਰਕਾਰ ਵੱਲ ਦੇਖਿਆ ਤੇ ਕਹਿਣ ਲੱਗਾ, ਉਹ ਪ੍ਰਸ਼ਨ ਕਰਨ ਵਾਲਿਆ, ਤੈਨੂੰ ਪ੍ਰਸ਼ਨ ਕਰਨ ਦੀ ਜਾਚ ਹੀ ਨਹੀਂ ਆਈ। ਤੂੰ ਕਹਿੰਦਾ, ਜਾਂ ਆਰੇ ਦੇ ਦੰਦੇ ਪਰਵਾਨ ਕਰ, ਤੇ ਜਾਂ ਤੂੰ ਦੁਨੀਆਂ ਦਾ ਸੁੱਖ ਲੈਣਾ ਹੈ ਤਾਂ ਇਸਲਾਮ ਨੂੰ ਕਬੂਲ ਕਰ ਲੈ। ਕਹਿਣ ਲੱਗੇ, ਮੈਂ ਦੁਨੀਆਂ ਦਾ ਸੁੱਖ ਮਾਣਿਆ ਹੈ। ਗੁਰੂ ਦਾ ਦੀਵਾਨ ਰਿਹਾ ਹਾਂ। ਪੈਸੇ ਦੀ ਕਮੀ ਨਹੀਂ ਰਹੀ।

ਪਦਾਰਥਾਂ ਦੀ ਕਮੀ ਨਹੀਂ ਰਹੀ, ਪਰ ਇਹ ਜਿਹੜੇ ਤੂੰ ਆਰੇ ਦੇ ਦੰਦੇ ਕਹਿੰਦਾ ਹੈਂ, ਮੈਂ ਅਜੇ ਤੱਕ ਇਹਨਾਂ ਦੰਦਿਆਂ ਦਾ ਸਵਾਦ ਨਹੀਂ ਚਖਿਆ। ਤੂੰ ਦੋ ਕੁ ਦੰਦੇ ਮੇਰੇ ਸਿਰ 'ਤੇ ਚਲਾ ਤਾਂ ਸਹੀ ਮੈਂ ਇਹਦਾ ਸਵਾਦ ਦੇਖ ਲਵਾਂ। ਜੇ ਮੈਨੂੰ ਇਹਦੇ ਵਿਚ ਪੀੜ ਮਹਿਸੂਸ ਹੋਈ ਤਾਂ ਫੇਰ ਮੈਂ ਤੇਰੀ ਦੂਸਰੀ ਗੱਲ ਪ੍ਰਵਾਨ ਕਰਾਂਗਾ। ਦੋਹਾਂ ਵਿਚੋਂ ਇਕ ਦੀ ਚੋਣ ਤਾਂ ਹੀ ਕੀਤੀ ਜਾ ਸਕਦੀ ਹੈ ਜੇ ਦੋਨਾਂ ਦਾ ਸਵਾਦ ਚੱਖ ਕੇ ਦੇਖਿਆ ਹੋਵੇ।

ਗੁਰਮੁਖੋ ! ਉਸ ਵੇਲੇ ਇਸ ਗੁਰੂ ਦੇ ਲਾਲ ਨੂੰ ਪਕੜਿਆ ਗਿਆ। ਇਸਨੂੰ ਤਖ਼ਤਿਆਂ ਦੇ ਵਿਚ ਬੀੜ ਦਿੱਤਾ ਗਿਆ। ਜੱਲਾਦ ਆਰੇ ਦੇ ਦੰਦੇ ਤਿਖਾ ਕਰਦਾ ਪਿਆ ਹੈ ਤੇ ਭਾਈ ਮਤੀ ਦਾਸ ਆਪਣੇ ਅੰਦਰ ਨੂੰ ਟਿਕਾਅ ਕੇ, ਗੁਰੂ ਤੇਗ਼ ਬਹਾਦਰ ਦੇ ਚਰਨਾਂ ਵਿਚ ਨਮਸਕਾਰ ਪਿਆ ਕਰਦਾ ਹੈ। ਭਾਈ ਮਤੀ ਦਾਸ ਖਲੋਤੇ ਹਨ। ਐ ਜੱਲਾਦ ! ਐ ਕਾਜ਼ੀ ! ਮੈਂ ਆਰਾ ਤਾਂ ਪਸੰਦ ਕਰਾਂ ਜੇ ਮੈਂ ਆਰੇ ਦਾ ਸਵਾਦ ਚੱਖਿਆ ਹੋਵੇ। ਗੁਰਮੁਖੋ ! ਉਸ ਉਸਤਾਦ ਗੁਰੂ ਦਾ ਅੰਦਰ ਕਿੰਨਾ ਚਾਅ ਵਿਚ ਹੋਵੇਗਾ, ਜਿਸ ਦਾ ਚੇਲਾ ਸਾਹਮਣੇ ਖਲੋ ਕੇ ਆਰੇ ਦੇ ਨਾਲ ਦੋ ਟੁਕੜੇ ਹੋ ਜਾਏਗਾ, ਪਰ ਆਪਣੀ ਸੱਚੀ ਸਰਕਾਰ ਵੱਲ ਪਿੱਠ ਨਹੀਂ ਕਰੇਗਾ। ਜਦੋਂ ਗੁਰੂ ਤੇਗ਼ ਬਹਾਦਰ ਜੀ ਦੇ ਦੇਖਦਿਆਂ ਦੇਖਦਿਆਂ ਭਾਈ ਮਤੀ ਦਾਸ ਜੀ ਦੇ ਉਪਰੋਂ ਇਹਨਾਂ ਦੀ ਦਸਤਾਰ ਉਤਾਰੀ ਗਏ ਅਤੇ ਇਹਨਾਂ ਦੇ ਕੇਸ ਦੋ ਹਿੱਸਿਆਂ ਵਿਚ ਕਰ ਦਿੱਤੇ ਗਏ - ਇਕ ਕੇਸ ਖੱਬੇ ਨੂੰ ਇਕ ਕੇਸ ਸੱਜੇ ਨੂੰ।

ਭਾਈ ਸਾਹਿਬ ਭਾਈ ਮਤੀ ਦਾਸ ਜੀ ਦੇ ਸਿਰ 'ਤੇ ਆਰਾ ਰੱਖਿਆ ਗਿਆ ਤੇ ਦੰਦਾ ਚਲਾਉਣ ਤੋਂ ਪਹਿਲਾਂ ਜੱਲਾਦ ਕਹਿੰਦਾ ਹੈ ਕਿ ਅਜੇ ਵੀ ਸੋਚ ਲੈ। ਭਾਈ ਸਾਹਿਬ ਕਹਿੰਦੇ ਹਨ, ਕਿ ਮੈਂ ਸੋਚਾਂਗਾ ਤੂੰ ਚਲਾ ਤਾਂ ਸਹੀ। ਮੈਂ ਇਹਦਾ ਸਵਾਦ ਤਾਂ ਚੱਖਾਂ। ਕਹਿੰਦੇ ਹਨ ਕਿ ਥੋੜਾ ਜਿਹਾ ਆਰਾ ਅੱਗੇ ਪਿੱਛੇ ਕਰਾ ਕੇ ਦੋ ਕੁ ਦੰਦੇ ਸਿਰ ਵਿਚ ਧੱਸੇ, ਤਾਂ ਅੰਦਰੋਂ ਸਿਰ ਵਿਚੋਂ ਖ਼ੂਨ ਦਾ ਫੁਹਾਰਾ ਨਿਕਲਿਆ। ਭਾਈ ਮਤੀ ਦਾਸ ਹੱਸ ਪਏ। ਖ਼ੂਨ ਦੇ ਤੁਬਕੇ ਭਾਈ ਸਾਹਿਬ ਦੇ ਕੇਸਾਂ ਅਤੇ ਦਾੜੇ 'ਤੇ ਆ ਡਿੱਗੇ। ਜੱਲਾਦ ਕਹਿੰਦਾ ਹੈ ਕਿ ਹੁਣ ਦੱਸ, ਤੈਨੂੰ ਆਰਾ ਮਨਜ਼ੂਰ ਹੈ ਜਾਂ ਇਸਲਾਮ ? ਜੇ ਗੁਰੂ ਵੱਲ ਜੁੜੇਂਗਾ ਤੇ ਆਰਾ ਹੈ। ਜੇ ਸਾਡੀ ਮੰਨੇਗਾ ਤਾਂ ਦੁਨੀਆਂ ਦੇ ਸੁੱਖ ਹਨ। ਜੇ ਆਰੇ ਵੱਲ ਚੱਲੇਂਗਾ ਤਾਂ ਸਰੀਰ ਦੇ ਦੋ ਫਾੜ ਹੋਣੇ ਹਨ। ਜੇ ਸਾਡੇ ਵੱਲ ਆਏਂਗਾ ਤਾਂ ਸਰੀਰ ਬੱਚੇਗਾ। ਭਾਈ ਸਾਹਿਬ ਕਹਿਣ ਲੱਗੇ, ਬੱਸ ਇਕ ਕੰਮ ਕਰ, ਮੇਰਾ ਸਿਰ ਚਲਾ ਜਾਏ, ਪਰ ਮੇਰਾ ਸਿੱਖੀ ਦਾ ਸਿਦਕ ਨਾ ਕਿਤੇ ਡੋਲ ਜਾਏ। ਆਰਾ ਚੱਲਣ ਲੱਗਾ ਤੇ ਉਹਨਾਂ ਨੇ ਪੁੱਛਿਆ ਕਿ ਅੰਤਮ ਇੱਛਾ ? ਇਸ ਗੁਰੂ ਦੇ ਲਾਲ ਦੀ ਅੰਤਮ ਇੱਛਾ ਕੀ ਹੈ ? ਕਹਿਣ ਲੱਗਾ, ਤੁਸੀਂ ਪੂਰੀ ਨਹੀਂ ਕਰਨੀ। ਕਹਿਣ ਲੱਗੇ, ਤੂੰ ਕਹਿ ਤਾਂ ਸਹੀ। ਕਹਿਣ ਲੱਗੇ ਕਿ ਪਹਿਲੀ ਇੱਛਾ ਤਾਂ ਮੇਰੀ ਇਹ ਹੈ ਕਿ ਮੇਰੇ ਸੀਸ ਦੇ ਉੱਪਰ ਤੂੰ ਜਦੋਂ ਆਰਾ ਚਲਾਏਂ, ਤਾਂ ਮੇਰੇ ਮੁਖ ਨੂੰ ਗੁਰੂ ਤੇਗ਼ ਬਹਾਦਰ ਜੀ ਦੇ ਪਿੰਜਰੇ ਵੱਲ ਕਰ ਦੇਵੀਂ। ਪੁੱਛਿਆ ਕਿਉਂ ? ਜੇ ਤੇਰਾ ਮੂੰਹ ਉਹਨਾਂ ਵੱਲ ਨਾ ਕੀਤਾ ? ਫਿਰ ਭਾਈ ਮਤੀ ਦਾਸ ਜੀ ਦਾ ਉੱਤਰ ਸੀ ਕਿ ਆਰੇ ਤੋਂ ਵੱਧ

ਉਦੋਂ ਦੁੱਖ ਲੱਗਦਾ ਹੈ ਜਦੋਂ ਪਿੱਠ ਗੁਰੂ ਵੱਲ ਹੋ ਜਾਏ। ਜੇ ਮੇਰੇ ਤਨ ਨੂੰ ਆਰੇ ਨਾਲ ਚੀਰ ਦਿਉ ਤਾਂ ਮੈਂ ਸੀ ਨਹੀਂ ਕਰਾਂਗਾ। ਤੇ ਕਹਿੰਦੇ ਹਨ, ਦੂਸਰੀ ਇੱਛਾ। ਕਹਿਣ ਲੱਗੇ ਤੂੰ ਕਾਹਲੀ ਨਾ ਕਰੀਂ ਆਰੇ ਨੂੰ ਚਲਾਉਣ ਵਾਲਿਆ ! ਜ਼ਰਾ ਠਰ੍ਹੰਮੇ ਨਾਲ ਚਲਾਈਂ। ਤੂੰ ਆਰੇ ਦੇ ਦੰਦੇ ਮੇਰੇ ਸੀਸ ਦੇ ਵਿਚ ਧਸਾਏਂਗਾ ਤੇ ਮੈਂ ਆਪਣੀ ਜ਼ਬਾਨ ਤੋਂ ਜਪੁ ਜੀ ਸਾਹਿਬ ਸ਼ੁਰੂ ਕਰਨਾ ਹੈ। ਤੇਰਾ ਆਰਾ ਮੇਰੇ ਸਰੀਰ 'ਤੇ ਚੱਲੇਗਾ ਤੇ ਮੈਂ ਜਪੁ ਜੀ ਸਾਹਿਬ ਜੀ ਦੀ ਪਉੜੀ ਪੜ੍ਹਦਿਆਂ ਪੜ੍ਹਦਿਆਂ ਸੱਚਖੰਡ ਵਾਲੇ ਪਾਸੇ ਚਲਾ ਜਾਵਾਂਗਾ। ਮੇਰੀ ਜੀਭ ਉਤਨੀ ਦੇਰ ਤੱਕ ਨਾ ਚੀਰੀਂ, ਜਿੰਨੀ ਦੇਰ ਤੱਕ ਜਪੁ ਜੀ ਸਾਹਿਬ ਦਾ ਪਾਠ ਪੂਰਾ ਨਾ ਹੋ ਜਾਏ।

ਗੁਰਮੁਖੋ ! ਜਦੋਂ ਇਸਨੇ ਇਹ ਸ਼ਬਦ ਕਹੇ, ਤਾਂ ਪਿੰਜਰੇ ਵਿਚੋਂ ਆਵਾਜ਼ ਆਈ, ਐ ਗੁਰੂ ਕੇ ਲਾਲ ! ਤੂੰ ਧੰਨ ਸਿੱਖੀ ਪਾਈ ਹੈ। ਮਤੀ ਦਾਸ, ਇਸ ਆਰੇ ਦੇ ਦੰਦੇ ਭਾਵੇਂ ਤੇਰੀ ਜੀਭ ਦੇ ਦੋ ਟੁਕੜੇ ਕਰ ਦੇਣ, ਪਰ ਚੇਤੇ ਰੱਖੀਂ, ਤੇਰੇ ਟੁਕੜਿਆਂ ਵਿਚੋਂ ਵੀ ਜਪੁ ਜੀ ਸਾਹਿਬ ਦੀ ਆਵਾਜ਼ ਆਏਗੀ। ਦੁਨੀਆਂ ਦੀ ਕੋਈ ਤਾਕਤ ਨਹੀਂ ਜੋ ਤੇਰੇ ਅੰਦਰੋਂ ਜਪੁ ਜੀ ਦੀ ਅਵਾਜ਼ ਖੋਹ ਸਕੇ। ਗੁਰੂ ਤੇਗ਼ ਬਹਾਦਰ ਜੀ ਨੇ ਬਾਣੀ ਵਿਚ ਇਕ ਪ੍ਰਮਾਣ ਦਿੱਤਾ ਹੈ। ਗੁਰੂ ਤੇਗ਼ ਬਹਾਦਰ ਜੀ ਦਾ ਪਹਿਲਾ ਸਲੋਕ ਹੈ-

*ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥*
*ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥ ੧ ॥*

(ਅੰਗ ੧੪੨੬)

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਜੱਪ ਕਰ ਕਿ ਜਿਵੇਂ ਮੱਛੀ ਪਾਣੀ ਦਾ ਜੱਪ ਪਈ ਕਰਦੀ ਹੈ। ਉਸਨੂੰ ਚੇਤੇ ਪਈ ਕਰਦੀ ਹੈ। ਮੱਛੀ ਪਾਣੀ ਵਿਚ ਹੈ। ਪਾਣੀ ਤੋਂ ਬਾਹਰ ਕੱਢੀ ਜਾਏ ਤਾਂ ਮੱਛੀ ਤੜਫਣਾ ਸ਼ੁਰੂ ਕਰ ਦੇਵੇਗੀ। ਉਹਨੂੰ ਪਕੜ ਕੇ ਉਹਦੇ ਟੁਕੜੇ ਵੀ ਕਰ ਦੇਵੇ। ਟੁਕੜੇ ਕਰਕੇ ਉਹਨੂੰ ਅੱਗ ਉੱਤੇ ਭੁੰਨ ਕੇ ਮੱਛੀ ਦੇ ਅੰਦਰ ਦਾ ਵੀ ਪਾਣੀ ਸੁਕਾ ਦੇਵੇ। ਕੇਵਲ ਪਾਣੀ ਨਾ ਸੁਕਾਏ, ਕੇਵਲ ਅੱਗ 'ਤੇ ਭੁੰਨੇ ਨਾ, ਉਸ ਮੱਛੀ ਦਾ ਮਾਸ ਆਪਣੇ ਦੰਦਾਂ ਨਾਲ ਚਬਾ ਕੇ ਬਿਲਕੁਲ ਬਾਰੀਕ ਕਰਕੇ, ਗਲੇ ਤੋਂ ਥੱਲੇ ਲੈ ਜਾਏ। ਆਦਮੀ ਤਾਂ ਸੌਂਦਾ ਅੱਗੇ ਵੀ ਰਾਤ ਨੂੰ ਸੀ, ਪਰ ਉੱਠ ਕੇ ਕਦੀ ਪਾਣੀ ਨਹੀ ਪੀਤਾ। ਜਿਸ ਦਿਨ ਮੱਛੀ ਖਾਧੀ, ਉਸ ਦਿਨ ਰਾਤ ਨੂੰ ਉੱਠ ਉੱਠ ਕੇ ਪਾਣੀ ਪੀਂਦਾ ਹੈ। ਅਸਲ ਵਿਚ ਇਨਸਾਨ ਨਹੀਂ, ਮੱਛੀ ਦੇ ਮਰ ਚੁੱਕੇ ਟੁੱਕੜੇ, ਮੱਛੀ ਦਾ ਕੀਮਾ ਕੀਮਾ ਹੋਇਆ ਮਾਸ ਮਰਨ ਤੋਂ ਬਾਅਦ ਵੀ ਆਪਣੇ ਮਹਿਬੂਬ ਨੂੰ ਅਵਾਜ਼ ਪਿਆ ਮਾਰਦਾ ਹੈ। ਹੇ ਗੁਰਮੁਖਾ ! ਇਹ ਤਾਂ ਗੁਰੂ ਤੇਗ਼ ਬਹਾਦਰ ਦੇ ਸੀਨੇ ਦਾ ਪਿਆਰ ਲੈਣ ਵਾਲਾ ਭਾਈ ਮਤੀ ਦਾਸ ਹੈ। ਸ਼ੰਕਾ ਨਾ ਕਰੀਂ, ਇਹਦੇ ਸਰੀਰ ਦੇ ਟੁਕੜਿਆਂ ਵਿਚੋਂ ਵੀ ਗੁਰੂ ਦੀ ਅਵਾਜ਼ ਆਉਂਦੀ ਰਹੇਗੀ ਕਿਉਂਕਿ ਅੰਦਰ ਦੀ ਪ੍ਰੀਤ ਹੈ ਤੇ ਪ੍ਰੀਤ ਦੀ ਹੱਦ ਕੋਈ ਨਹੀਂ।

ਮੈਂ ਇਥੇ ਇਕ ਉਦਾਹਰਨ ਛੋਟੀ ਜਿਹੀ ਦੇਂਦਾ ਹਾਂ। ਜਿਸ ਦਿਨ ਮਨਸੂਰ ਨੂੰ ਸੂਲੀ 'ਤੇ

ਚਾੜ੍ਹਿਆ ਸੀ ਤਾਂ ਇਕ ਰਾਤ ਪਹਿਲਾਂ ਉਹਦੇ ਕੋਲ ਇਕ ਸੱਜਣ ਆਇਆ ਸੀ। ਉਸਨੇ ਆ ਕੇ ਮਨਸੂਰ ਨੂੰ ਪੁੱਛਿਆ ਸੀ, ਕਿ ਮੈਂ ਤਿੰਨਾਂ ਪ੍ਰਸ਼ਨਾਂ ਦਾ ਉਤਰ ਤੇਰੇ ਕੋਲੋਂ ਲੈਣਾ ਹੈ। ਮਨਸੂਰ ਨੇ ਪੁੱਛਿਆ, ਕਿਹੜੇ ? ਉਹਨੇ ਪਹਿਲਾ ਪ੍ਰਸ਼ਨ ਕੀਤਾ ਕਿ ਦਾਨ ਦੀ ਹੱਦ ਕੀ ਹੈ ? ਦੂਸਰਾ ਪ੍ਰਸ਼ਨ ਕੀਤਾ ਕਿ ਤਿਆਗ ਦੀ ਹੱਦ ਕੀ ਹੈ ? ਤੀਸਰਾ ਪ੍ਰਸ਼ਨ ਕੀਤਾ ਕਿ ਪਿਆਰ ਦੀ ਹੱਦ ਕੀ ਹੈ ? ਮਨਸੂਰ ਨੇ ਕਿਹਾ ਮੈਂ ਤੇਰੇ ਤਿੰਨਾਂ ਪ੍ਰਸ਼ਨਾਂ ਦਾ ਉੱਤਰ ਜ਼ਬਾਨੀ ਦੇਵਾਂ ਜਾਂ ਪ੍ਰੈਕਟੀਕਲ ? ਕਹਿਣ ਲੱਗਾ, ਮੈਨੂੰ ਹਕੀਕਤ ਵਿਚ ਉੱਤਰ ਦਿਉ। ਤੇ ਮਨਸੂਰ ਕਹਿੰਦਾ ਹੈ, ਮੇਰੇ ਕੋਲ ਅੱਧੀ ਰੋਟੀ ਹੈ। ਪਹਿਲਾਂ ਅੱਧੀ ਰੋਟੀ ਖਾ, ਤੇਰੇ ਪਹਿਲੇ ਪ੍ਰਸ਼ਨ ਦਾ ਉੱਤਰ ਦਿੱਤਾ ਜਾਏਗਾ ਕਿ ਦਾਨ ਦੀ ਹੱਦ ਕੀ ਹੈ ? ਉਸ ਫ਼ਕੀਰ ਪ੍ਰਸ਼ਨ ਕਰਨ ਵਾਲੇ ਨੇ ਰੋਟੀ ਦਾ ਟੁਕੜਾ ਮੂੰਹ ਵਿਚ ਪਾਇਆ। ਮਨਸੂਰ ਹੱਸ ਕੇ ਕਹਿੰਦਾ ਹੈ, ਬਸ, ਇਹ ਦਾਨ ਦੀ ਹੱਦ ਹੈ। ਕਹਿਣ ਲੱਗਾ ਇਹ ਦਾਨ ਦੀ ਹੱਦ ਕਿਵੇਂ ? ਤੇ ਮਨਸੂਰ ਕਹਿੰਦਾ ਹੈ ਕਿ ਤੈਨੂੰ ਪਤਾ ਹੈ ਮੈਨੂੰ ਕਈ ਦਿਨਾਂ ਦੇ ਪੱਥਰ ਵੱਜਦੇ ਪਏ ਹਨ। ਮੈਨੂੰ ਖਾਣ ਨੂੰ ਰੋਟੀ ਨਹੀਂ ਮਿਲੀ। ਪੀਣ ਨੂੰ ਪਾਣੀ ਨਹੀਂ ਮਿਲਿਆ। ਕੋਈ ਹਮਦਰਦੀ ਕਰਨ ਵਾਲਾ ਅੱਜ ਲੁੱਕ ਕੇ ਮੈਨੂੰ ਅੱਧੀ ਰੋਟੀ ਦੇ ਗਿਆ। ਪਹਿਲਾਂ ਚਿੱਤ ਵਿਚ ਆਇਆ ਕਿ ਮਨਾ ! ਖਾ ਲੈ ਪਰ ਪਰਤ ਕੇ ਕਿਹਾ, ਤੂੰ ਖਾ ਕੇ ਕੀ ਕਰੇਂਗਾ। ਕੱਲ ਨੂੰ ਤਾਂ ਤੈਨੂੰ ਸੂਲੀ 'ਤੇ ਚਾੜ੍ਹਿਆ ਜਾਣਾ ਹੈ। ਇਹ ਅੱਧੀ ਰੋਟੀ ਉਹਨੂੰ ਦੇ ਜਾਈਂ ਜਿਸਨੇ ਚਾਰ ਦਿਨ ਜ਼ਿੰਦਗੀ ਜਿਊਣੀ ਹੋਵੇ। ਕਹਿਣ ਲੱਗਾ ਇਹ ਦਾਨ ਦੀ ਹੱਦ ਹੈ।

ਦੂਸਰੀ ਗੱਲ, ਤੂੰ ਪ੍ਰਸ਼ਨ ਕੀਤਾ ਕਿ ਤਿਆਗ ਦੀ ਹੱਦ ਕੀ ਹੈ ? ਕਹਿਣ ਲੱਗਾ, ਆਪਣੀਆਂ ਅੱਖਾਂ ਬੰਦ ਕਰ। ਪ੍ਰਸ਼ਨ ਕਰਨ ਵਾਲੇ ਨੇ ਅੱਖਾਂ ਬੰਦ ਕੀਤੀਆਂ ਤੇ ਮਨਸੂਰ ਆਪਣੇ ਸਰੀਰ ਵਿਚੋਂ ਉਡਾਰੀ ਮਾਰ ਗਿਆ। ਅੱਖਾਂ ਖੋਲ੍ਹੀਆਂ ਤਾਂ ਪ੍ਰਸ਼ਨ ਕਰਨ ਵਾਲਾ ਡਰ ਗਿਆ ਕਿ ਮਨਸੂਰ ਸੂਲੀ ਤੋਂ ਪਹਿਲਾਂ ਹੀ ਖ਼ਤਮ ਹੋ ਗਿਆ। ਮੇਰੇ 'ਤੇ ਇਲਜ਼ਾਮ ਨਾ ਲੱਗ ਜਾਏ। ਜਦੋਂ ਡਰਿਆ ਤਾਂ ਮਨਸੂਰ ਇਕੋ ਦਮ ਉਠ ਬੈਠਾ। ਸਰੀਰ ਨੂੰ ਲੈ ਕੇ ਕਹਿਣ ਲੱਗਾ, ਸੁਣ ਉਹ ਸੱਜਣਾ ! ਤੂੰ ਅੱਖਾਂ ਬੰਦ ਕੀਤੀਆਂ ਤੇ ਮੈਨੂੰ ਰੱਬ ਨੇ, ਅੱਲ੍ਹਾ ਨੇ ਇੰਨੀ ਕੁ ਦਾਤ ਦਿੱਤੀ ਹੈ ਕਿ ਮੈਂ ਜਿਊਂਦੇ ਜੀਅ ਸਰੀਰ ਵਿਚੋਂ ਨਿਕਲ ਸਕਦਾ ਹਾਂ। ਤਿਆਗ ਦੀ ਹੱਦ ਇਹ ਹੈ ਜੇਕਰ ਫ਼ਕੀਰ ਤਿਆਗਣ 'ਤੇ ਆਵੇ। ਇਕੱਲੀ ਮਾਇਆ ਧਨ ਤੇ ਘਰ ਨਹੀਂ ਤਿਆਗਦਾ। ਤਿਆਗਣ 'ਤੇ ਆਵੇ ਤਾਂ ਆਪਣੀ ਮਰਜ਼ੀ ਨਾਲ ਸਰੀਰ ਵੀ ਤਿਆਗਦਾ ਹੈ। ਇਹ ਤਿਆਗ ਦੀ ਹੱਦ ਹੈ।

ਉਸਨੇ ਪੁੱਛਿਆ, ਫਿਰ ਪਿਆਰ ਦੀ ਹੱਦ ਕੀ ਹੈ ? ਪ੍ਰੇਮ ਦੀ, ਪ੍ਰੀਤ ਦੀ ਹੱਦ ਕੀ ਹੈ ? ਮਨਸੂਰ ਕਹਿੰਦਾ ਹੈ, ਇਹਦਾ ਉੱਤਰ ਅੱਜ ਨਹੀਂ, ਇਹਦਾ ਉੱਤਰ ਕੱਲ ਨੂੰ ਦਿੱਤਾ ਜਾਏਗਾ। ਤੂੰ ਕਤਲਗਾਹ ਵਿਚ ਆਈਂ। ਤੈਨੂੰ ਇਹਦਾ ਉੱਤਰ ਮੈਂ ਜ਼ਰੂਰ ਦੇਵਾਂਗਾ। ਕਹਿਣ ਲੱਗਾ ਮੈਨੂੰ ਕਤਲਗਾਹ ਵਿਚੋਂ ਉੱਤਰ ਕੌਣ ਦੇਵੇਗਾ ? ਕਹਿਣ ਲੱਗਾ ਤੂੰ ਪ੍ਰੈਕਟੀਕਲ ਪੁੱਛਣਾ ਚਾਹੁੰਦਾ ਹੈਂ ਤਾਂ ਤੂੰ ਆ ਕੱਲ ਕਤਲਗਾਹ ਵਿਚ ਸਵੇਰੇ।

1 ਲੱਖ ਬੰਦਾ ਬਗ਼ਦਾਦ ਦਾ ਇਕੱਠਾ ਹੋਇਆ ਮਨਸੂਰ ਨੂੰ ਸੂਲੀ ਚੜ੍ਹਦਿਆਂ ਦੇਖਣ ਲਈ। ਉਹ ਸਵਾਲ ਕਰਨ ਵਾਲਾ ਵੀ ਆ ਗਿਆ। ਮਨਸੂਰ ਨੂੰ ਪੱਥਰ ਵੱਜੇ ਤਾਂ ਹੱਸਿਆ ਅਤੇ ਜਦੋਂ ਇਹਦੇ ਤਨ ਦੇ ਟੁਕੜੇ ਕੀਤੇ ਤਾਂ ਇਕ ਤਨ ਦਾ ਟੁੱਕੜਾ ਪ੍ਰਸ਼ਨ ਕਰਨ ਵਾਲੇ ਦੇ ਪੈਰਾਂ ਵਿਚ ਡਿੱਗਾ ਤੇ ਉਹਦੇ ਵਿਚੋਂ ਅਵਾਜ਼ ਆਈ– "ਅਨਹਲ ਹੱਕ, ਅਨਹਲ ਹੱਕ, ਅਨਹਲ ਹੱਕ" ਤੇ ਨਾਲ ਹੀ ਕਹਿਣ ਵਾਲੇ ਦੀ ਅਵਾਜ਼ ਆਈ ਕਿ ਐ ਪ੍ਰਸ਼ਨ ਕਰਨ ਵਾਲਿਆ ! ਦਾਨ ਦੀ ਹੱਦ ਹੋ ਸਕਦੀ ਹੈ। ਤਿਆਗ ਦੀ ਹੱਦ ਹੋ ਸਕਦੀ ਹੈ। ਪ੍ਰੇਮ ਦੀ ਕੋਈ ਹੱਦ ਨਹੀਂ। ਪਿਆਰ ਕਰਨ ਵਾਲਾ ਟੁਕੜਿਆਂ ਵਿਚੋਂ ਵੀ ਮਹਿਬੂਬ ਨੂੰ ਅਵਾਜ਼ਾਂ ਮਾਰੀ ਜਾਂਦਾ ਹੈ।

ਪਿਆਰ ਦੀ ਕੋਈ ਹੱਦ ਨਹੀਂ। ਗੁਰਮੁਖੋ ! ਉਸ ਗੁਰੂ ਦੇ ਲਾਲ ਦੇ ਅੰਦਰ ਦੀ ਪ੍ਰੀਤ ਦੇਖੋ। ਕਹਿਣ ਲੱਗਾ, ਮੇਰਾ ਮੂੰਹ ਗੁਰੂ ਤੇਗ਼ ਬਹਾਦਰ ਵੱਲ ਕਰ ਦੇਵੀਂ। ਗੁਰੂ ਤੇਗ਼ ਬਹਾਦਰ ਜੀ ਹੱਸ ਪਏ ਤੇ ਕਹਿਣ ਲੱਗੇ, ਮਤੀ ਦਾਸ, ਗੁਰੂ ਕੇ ਲਾਲ, ਦੇਖ ਆਰਾ ਜੀਭ ਕੱਟ ਸਕਦਾ ਹੈ, ਪਰ ਗੁਰੂ ਦੀ ਬਖ਼ਸ਼ਿਸ਼ ਨੂੰ ਨਹੀਂ ਕੱਟ ਸਕੇਗਾ। ਆਰਾ ਸਿਰ 'ਤੇ ਰੱਖਿਆ ਗਿਆ ਅਵਾਜ਼ ਆਈ–

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਅਵਾਜ਼ ਆਈ ਕਿ ਕੂੜ ਨੇ ਇਕ ਦਿਨ ਬਿਨਸ ਜਾਣਾ ਹੈ। ਕੀ ਰਹੇਗਾ ?

ਜਪੁ॥ ਆਦਿ ਸਚੁ ਜੁਗਾਦਿ ਸਚੁ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ੧॥

ਆਰਾ ਚੱਲਣ ਲੱਗ ਪਿਆ ਅਵਾਜ਼ ਸ਼ੁਰੂ ਹੋ ਗਈ–

*ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥*
*ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥*

(ਜਪੁ ਜੀ ਸਾਹਿਬ)

ਆਰੇ ਦੇ ਦੰਦੇ ਤਨ ਵਿਚ ਧਸੀ ਜਾਣ ਅਤੇ ਭਾਈ ਮਤੀ ਦਾਸ ਜਪੁਜੀ ਸਾਹਿਬ ਪੜ੍ਹਦਿਆਂ ਸੱਚਖੰਡ ਵਿਚ ਜਾ ਪਹੁੰਚਿਆ।

ਗੁਰਮੁਖੋ ! ਉਸ ਗੁਰੂ ਦੇ ਲਾਲ ਦੀ ਅੰਦਰ ਦੀ ਪ੍ਰੀਤ ਦੇਖੋ। ਆਰੇ ਦੇ ਦੰਦੇ ਸਰੀਰ ਵਿਚ ਧੱਸੀ ਜਾਣ, ਭਾਈ ਮਤੀ ਦਾਸ ਜਪੁਜੀ ਸਾਹਿਬ ਦੀ ਪਉੜੀ ਪੜ੍ਹਦਿਆਂ ਪੜ੍ਹਦਿਆਂ ਇਕ ਇਕ ਪੌੜੀ ਚੜ੍ਹਦਿਆਂ ਸੱਚਖੰਡ ਦੀਆਂ ਪੌੜੀਆਂ ਵਿਚ ਜਾ ਪਹੁੰਚਿਆ। ਜੱਲਾਦ ਕੋਲੋਂ ਰਿਹਾ ਨਾ ਗਿਆ। ਉਸਨੇ ਤੇਜ਼ੀ ਨਾਲ ਆਰਾ ਚਲਾਇਆ ਤੇ ਦੋ ਟੁਕੜੇ ਹੋ ਕੇ ਧਰਤੀ 'ਤੇ ਡਿੱਗ ਪਏ। ਇਕ ਟੁਕੜਾ ਖੱਬੇ ਨੂੰ ਡਿੱਗਾ ਤੇ ਇਕ ਸੱਜੇ ਨੂੰ ਡਿੱਗਾ। ਤਮਾਸ਼ਗੀਰ ਦੇਖਦੇ ਪਏ ਹਨ ਤਮਾਸ਼ਾ, ਪਰ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਸਿੱਖ ਦੇ ਟੁਕੜਿਆਂ ਤੇ ਸਰੀਰ ਦੇ ਟੁਕੜਿਆਂ 'ਤੇ

ਨਦਰ ਟਿਕਾਈ ਤੇ ਨਾਲ ਅਵਾਜ਼ ਪਈ ਆਉਂਦੀ ਹੈ। ਦੋਨਾਂ ਟੁਕੜਿਆਂ ਵਿਚੋਂ ਅਵਾਜ਼ ਆਈ। ਅੱਗੇ ਅਵਾਜ਼ ਮੂੰਹ ਵਿਚੋਂ ਧੀਮੀ ਸੀ ਤੇ ਇਕ ਦਮ ਚਾਂਦਨੀ ਚੌਕ ਕੂਕ ਉਠਿਆ-

*ਕਰਮ ਖੰਡ ਕੀ ਬਾਣੀ ਜੋਰੁ॥*
*ਤਿਥੈ ਹੋਰੁ ਨ ਕੋਈ ਹੋਰੁ॥*

ਤੇ ਕੌਣ ਗਏ ਹਨ ਉੱਥੇ ? ਭਾਈ ਮਤੀ ਦਾਸ ਵਰਗੇ ਸੂਰਮੇ ਚਲੇ ਗਏ-

*ਕਰਮ ਖੰਡ ਕੀ ਬਾਣੀ ਜੋਰੁ॥*
*ਤਿਥੈ ਹੋਰੁ ਨ ਕੋਈ ਹੋਰੁ॥*
*ਤਿਥੈ ਜੋਧ ਮਹਾਬਲ ਸੂਰ॥*
*ਤਿਨ ਮਹਿ ਰਾਮੁ ਰਹਿਆ ਭਰਪੂਰ॥*
*ਤਿਥੈ ਸੀਤੋ ਸੀਤਾ ਮਹਿਮਾ ਮਾਹਿ॥*
*ਤਾ ਕੇ ਰੂਪ ਨ ਕਥਨੇ ਜਾਹਿ॥*

ਪਿਆਰਿਉ ! ਆਰੇ ਨਾਲ ਚੀਰ ਦਿੱਤਾ ਪਰ ਨਹੀਂ-

*ਨਾ ਓਹਿ ਮਰਹਿ ਨ ਠਾਗੇ ਜਾਹਿ॥*
*ਜਿਨ ਕੈ ਰਾਮੁ ਵਸੈ ਮਨ ਮਾਹਿ॥*
*ਤਿਥੈ ਭਗਤ ਵਸਹਿ ਕੇ ਲੋਅ॥*
*ਕਰਹਿ ਅਨੰਦੁ ਸਚਾ ਮਨਿ ਸੋਇ॥*

ਭਾਈ ਮਤੀ ਦਾਸ ਉਸ ਪਉੜੀ 'ਤੇ ਜਾ ਪਹੁੰਚੇ, ਜਿੱਥੇ ਅਵਾਜ਼ ਆ ਰਹੀ ਸੀ-

*ਸਚ ਖੰਡਿ ਵਸੈ ਨਿਰੰਕਾਰੁ॥*
*ਕਰਿ ਕਰਿ ਵੇਖੈ ਨਦਰਿ ਨਿਹਾਲ॥*

ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ ਭਾਈ ਮਤੀ ਦਾਸ ਜੀ ਪੌੜੀ ਪੌੜੀ ਚੜ੍ਹਦਿਆਂ ਸੱਚਖੰਡ ਚਲੇ ਗਏ। ਇਕੋ ਦਮ ਟੁਕੜਿਆਂ ਵਿਚੋਂ ਅਵਾਜ਼ ਆਈ-

*ਜਿਨੀ. ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ ੧॥*

ਦੋਨੋਂ ਟੁਕੜੇ, ਤਨ ਤੇ ਸਰੀਰ ਦੇ, ਧਰਤੀ ਉਤੇ ਡਿੱਗ ਪਏ। ਪਿੰਜਰੇ ਵਿਚ ਖਲੋਤੀ ਮੇਰੀ ਸੱਚੀ ਸਰਕਾਰ ਗੁਰੂ ਤੇਗ਼ ਬਹਾਦਰ ਜੀ ਨੇ ਦੇਖਿਆ ਤੇ ਉੱਚੀ ਅਵਾਜ਼ ਵਿਚ ਤਿੰਨ ਵਾਰੀ ਸ਼ਬਦ ਕਹੇ - ਧੰਨ ਸਿੱਖੀ ! ਧੰਨ ਸਿੱਖੀ !! ਭਾਈ ਮਤੀ ਦਾਸ ਕਮਾਈ ਕੀਤੀ ਤੇਰੀ ਧੰਨ ਸਿੱਖੀ !!! ਉਸ ਗੁਰੂ ਦੇ ਲਾਲ ਨੇ ਆਪਣੇ ਤਨ ਦੇ ਦੋ ਟੁਕੜੇ ਕਰਾ ਦਿੱਤੇ, ਪਰ ਗੁਰੂ ਵਲੋਂ

ਮੁਖ ਨਹੀਂ ਮੋੜਿਆ।

ਭਾਈ ਸਤੀ ਦਾਸ ਆਪਣੇ ਸਕੇ ਭਰਾ ਦੇ ਦੋ ਟੁਕੜੇ ਹੁੰਦੇ ਦੇਖਦੇ ਪਏ ਹਨ। ਭਾਈ ਦਿਆਲਾ ਜੀ ਕੋਲ ਖਲੋਤੇ ਨੇ ਟੁਕੜੇ ਅੱਖਾਂ ਨਾਲ ਤੱਕੇ ਹਨ, ਤੇ ਦੋਨਾਂ ਸਿੱਖਾਂ ਨੂੰ ਕਿਵੇਂ ਤਸੀਹੇ ਦੇ ਕੇ, ਸ਼ਹੀਦ ਕੀਤਾ ਜਾਂਦਾ ਹੈ। ਉਬਾਲੇ ਦੇਗ ਵਿਚ ਖਾਣੇ ਤੇ ਰੂੰ ਨਾਲ ਲਪੇਟ ਕੇ ਜਿਉਂਦਿਆਂ ਨੂੰ ਅੱਗ ਲਗਾ ਦੇਣੀ। ਤੇ ਗੁਰੂ ਤੇਗ਼ ਬਹਾਦਰ ਜੀ ਨੂੰ ਕਿਵੇਂ ਪਿੰਜਰੇ ਵਿਚੋਂ ਬਾਹਰ ਕੱਢ ਕੇ ਸ਼ਹੀਦ ਕੀਤਾ। ਗੁਰਮੁਖੋ ! ਅਸੀਂ ਤਿੰਨਾਂ ਸ਼ਹੀਦਾਂ ਦੀ ਗੱਲ ਤਾਂ ਕਰਾਂਗੇ, ਪਰ ਉਸ ਸਿੱਖ ਦੇ ਅੰਦਰ ਨੂੰ ਕੌਣ ਜਾਣਦਾ ਹੋਵੇਗਾ, ਜਿਹੜਾ ਭੀੜ ਵਿਚ ਖਲੋਤਾ ਵੇਖਦਾ ਪਿਆ ਹੈ। ਕਿ ਹੁਣ ਮੇਰੇ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਅਲੱਗ ਹੋਵੇਗਾ ਅਤੇ ਮੈਂ ਝੋਲੀ ਵਿਚ ਪਾ ਕੇ ਨਿਕਲ ਜਾਣਾ ਹੈ। ਕਹਿਣਾ ਬਹੁਤ ਸੌਖਾ ਹੈ। ਜਿਹੜਾ ਪੰਜ ਦਿਨ ਤਕਰੀਬਨ ਗਿਆਰਾ ਨਵੰਬਰ ਦਾ ਸੀਸ ਚੁਕਿਆ ਤੇ 15 ਨਵੰਬਰ ਤੱਕ ਸੀਸ ਚੁਕ ਕੇ ਹੀ ਤੁਰਿਆ ਰਿਹਾ। ਗੁਰਮੁਖੋ ! ਜਿਸਨੇ ਪੰਜ ਦਿਨ ਸੀਸ ਸੀਨੇ ਦੇ ਨਾਲ ਲਗਾਇਆ ਹੈ ਤਾਂ ਆਖ਼ਿਰ ਜਦੋਂ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਹੁੰਦਿਆਂ ਦੇਖਿਆ ਹੋਏਗਾ ਤਾਂ ਆਪਣੇ ਅੰਦਰ ਨੂੰ ਕਿਵੇਂ ਰੋਕ ਕੇ ਰੱਖਿਆ ਹੋਵੇਗਾ ? ਕਿਵੇਂ ਅੱਖਾਂ ਦਾ ਪਾਣੀ ਰੋਕਿਆ ਹੋਵੇਗਾ ? ਕਿਵੇਂ ਅਜਰ ਨੂੰ ਜਰ ਕੇ ਬੈਠਾ ਹੋਵੇਗਾ ? ਉਹ ਕੋਈ ਹੋਰ ਨਹੀਂ, ਉਹ ਗੁਰੂ ਦਾ ਬੇਟਾ ਭਾਈ ਜੈਤਾ ਹੈ। ਕਿਵੇਂ ਉਹ ਕੱਲ ਨੂੰ ਜਾਂਦਾ ਹੈ। ਆਉ ਸਿੱਖੋ, ਆਪਣੇ ਸਿਰ ਦੇ ਉੱਤੇ ਤਾਂ ਕਿਸੇ ਨੇ ਆਰੇ ਵੀ ਨਹੀਂ ਰੱਖੇ। ਆਪਾਂ ਨੂੰ ਤਾਂ ਪਿੰਜਰੇ ਵਿਚ ਵੀ ਨਹੀਂ ਡੱਕਿਆ। ਰੱਬ ਨੇ ਏ.ਸੀ. ਘਰ ਦਿੱਤੇ ਹਨ। ਸੋਹਣੇ ਕਾਰੋਬਾਰ ਦਿੱਤੇ ਹਨ। ਗੁਰੂ ਦੇ ਸਿੱਖੋ ! ਜੇ ਆਰਾ ਸਿਰ 'ਤੇ ਰੱਖਿਆ ਹੋਵੇ ਤਾਂ ਸਿੱਖ ਦੇ ਟੁਕੜਿਆਂ ਵਿਚੋਂ ਜਪੁਜੀ ਸਾਹਿਬ ਦੀ ਬਾਣੀ ਨਿਕਲਦੀ ਹੈ। ਸਾਨੂੰ ਤਾਂ ਸਾਰੇ ਸੁੱਖ ਦਿੱਤੇ ਪਰ ਅਸੀਂ ਬਾਬੇ ਦਾ ਜਪੁਜੀ ਸਾਹਿਬ ਕਿਉਂ ਭੁੱਲ ਗਏ ? ਅਸੀਂ ਗੁਰੂ ਤੇਗ਼ ਬਹਾਦਰ ਤੋਂ ਮੂੰਹ ਕਿਉਂ ਫੇਰ ਲਿਆ ? ਅੱਜ ਪ੍ਰਣ ਕਰੀਏ ਕਿ ਭਾਈ ਮਤੀ ਦਾਸ ! ਤੇਰੇ ਖ਼ੂਨ ਦੇ ਤੁਬਕਿਆਂ ਦੀ ਕਸਮ ਹੈ ਕਿ ਤੂੰ ਦੋ ਫਾੜ ਹੋ ਕੇ ਸਿੱਖੀ ਨੂੰ ਕਾਇਮ ਰੱਖਿਆ ਹੈ ਅਤੇ ਬਾਬਾ ਨਾਨਕ ਸਾਡੇ 'ਤੇ ਮੇਹਰ ਰੱਖੇ। ਅਸੀਂ ਕੇਸਾਂ ਦੀ ਬੇਅਦਬੀ ਨਹੀਂ ਕਰਾਂਗੇ। ਅਸੀਂ ਨਸ਼ਾ ਨਹੀਂ ਵਰਤਾਂਗੇ। ਅਸੀਂ ਵਿਸ਼ੇ ਵਿਕਾਰਾਂ ਤੋਂ ਬੱਚ ਕੇ, ਗੁਰੂ ਤੋਂ ਅੰਮ੍ਰਿਤ ਦੀ ਦਾਤ ਲੈ ਕੇ ਨਾਮ ਬਾਣੀ ਨਾਲ ਜੁੜਾਂਗੇ।

ਸਤਿਗੁਰੂ ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ ਤਿੰਨ ਸ਼ਰਤਾਂ ਹਕੂਮਤ ਵਲੋਂ, ਔਰੰਗਜ਼ੇਬ ਦੇ ਤਖ਼ਤ ਵੱਲੋਂ ਰੱਖੀਆਂ ਗਈਆਂ। ਉਹ ਤਿੰਨ ਸ਼ਰਤਾਂ ਸਨ - ਜਾਂ ਤਾਂ ਆਪ ਜੀ ਇਸਲਾਮ ਨੂੰ ਕਬੂਲ ਕਰੋ। ਜੇ ਦੀਨ ਕਬੂਲ ਨਹੀਂ ਕਰਨਾ ਤਾਂ ਤੁਸੀਂ ਕਰਾਮਾਤ ਦਿਖਾਉ। ਜੇ ਉਹਨਾਂ ਦੋਨਾਂ ਵਿਚੋਂ ਨਾ ਕਰਾਮਾਤ ਦਿਖਾਣੀ ਹੈ ਤੇ ਨਾ ਇਸਲਾਮ ਕਬੂਲ ਕਰਨਾ ਹੈ ਤਾਂ ਫਿਰ ਤੀਸਰਾ ਤੁਸੀਂ ਤਿਆਰ ਰਹੋ, ਕਿ ਤੁਹਾਨੂੰ ਮੌਤ ਦੇ ਘਾਟ ਉਤਾਰਿਆ ਜਾਏਗਾ। ਸਤਿਗੁਰੂ ਗੁਰੂ ਤੇਗ਼ ਬਹਾਦਰ ਜੀ ਦੇ ਸਨਮੁਖ ਗੁਰੂ ਦੇ ਪਿਆਰੇ ਸਿੱਖ ਭਾਈ ਮਤੀ ਦਾਸ ਜੀ ਦੇ ਤਨ ਨੂੰ ਤਖ਼ਤਿਆਂ ਦੇ ਵਿਚ ਬੰਨ੍ਹ ਕੇ ਆਰੇ ਦੇ ਨਾਲ ਸਿਰ ਤੋਂ ਲੈ ਕੇ ਪੈਰਾਂ ਤੱਕ ਚੀਰ ਕੇ ਦੋ ਫਾੜ ਕਰ ਦਿੱਤਾ ਗਿਆ ਤੇ ਉਸ ਤਨ ਦੇ ਦੋ ਟੁਕੜਿਆਂ ਵਿਚੋਂ ਵੀ, ਮੇਰੇ ਸਤਿਗੁਰੂ ਜੀ ਦੇ ਅੰਮ੍ਰਿਤ

ਬਚਨਾਂ ਦੀ ਅਵਾਜ਼ ਆਉਂਦੀ ਰਹੀ, ਜਿੰਨੀ ਦੇਰ ਤੱਕ ਜਪੁਜੀ ਸਾਹਿਬ ਦਾ ਪਾਠ ਸੰਪੂਰਨ ਨਹੀਂ ਹੋ ਗਿਆ।

ਇਕ ਅਰਜ਼ ਮੈਂ ਅਰੰਭ ਵਿਚ ਕਰ ਦਿਆਂ। ਗੁਰੂ ਤੇਗ਼ ਬਹਾਦਰ ਜੀ ਸਭ ਥਾਈਂ ਸਹਾਈ ਹੁੰਦੇ ਹਨ। ਕੇਵਲ ਪਾਣੀ ਦੇ ਬੇੜੇ ਪਾਰ ਨਹੀਂ ਲਗਾਂਦੇ, ਕੇਵਲ ਡੁੱਬਦੇ ਹੋਏ ਧਰਮ ਦੇ ਬੇੜੇ ਪਾਰ ਨਹੀਂ ਲਗਾਉਂਦੇ, ਮੇਰੇ ਸਮਰੱਥ ਗੁਰੂ ਤੇਗ਼ ਬਹਾਦਰ ਜੀ ਸ਼ਹੀਦ ਹੋਣ ਤੋਂ ਬਾਅਦ ਵੀ ਆਪਣੇ ਸੀਸ ਦੇ ਰਾਹੀਂ ਯਾਤਰਾ ਕਰਕੇ, ਭਾਵਨਾ ਵਾਲੇ ਸਿੱਖਾਂ ਦੀ ਝੋਲੀ ਵਿਚ ਖ਼ੈਰ ਪਾਈ ਜਾਂਦੇ ਹਨ। ਧੜ ਦਿੱਲੀ ਦੀ ਧਰਤੀ 'ਤੇ ਰਹਿ ਜਾਣਾ ਹੈ ਤੇ ਸ਼ਹੀਦ ਹੋਣ ਤੋਂ ਬਾਅਦ ਵੀ ਕਿਸੇ ਦਰਵੇਸ਼ ਗੁਰੂ ਦਾ ਸੀਸ ਵੱਖ ਵੱਖ ਥਾਵਾਂ ਤੋਂ ਲੰਘਦਾ ਹੋਇਆ, ਉਥੇ ਬੈਠੇ ਹੋਏ ਸਿੱਖਾਂ ਦੇ ਅੰਦਰ ਨੂੰ ਟਿਕਾਅ ਦੇ ਗਿਆ ਹੋਵੇ। ਅਸੀਂ ਉਹਨਾਂ ਦੋ ਗੁਰਸਿੱਖਾਂ ਦੀ ਸ਼ਹਾਦਤ ਦਾ ਜ਼ਿਕਰ ਕਰਾਂਗੇ, ਜਿੰਨ੍ਹਾਂ ਨੇ ਗੁਰੂ ਤੇਗ਼ ਬਹਾਦਰ ਜੀ ਦੇ ਸਨਮੁਖ ਹੋ ਕੇ ਸ਼ਹਾਦਤ ਦਾ ਜਾਮ ਪੀ ਲਿਆ ਹੈ।

ਗੁਰਮੁਖੋ ! ਗੁਰੂ ਦੇ ਸਿੱਖ ਦੀ ਪਦਵੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕਿੰਨੀ ਕੁ ਉੱਚੀ ਹੈ, ਇਸ ਬਾਰੇ ਸਤਿਗੁਰੂ ਜੀ ਨੇ ਇਕ ਅੰਮ੍ਰਿਤ ਬਚਨ ਕਿਹਾ ਹੈ। ਖ਼ਾਸ ਕਰਕੇ ਪੰਜ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ, ਰੱਬ ਦੀ ਭਗਤੀ ਕਰਨ ਵਾਲਿਆਂ ਲਈ ਉਚਾਰੇ ਗਏ। ਪਹਿਲਾ ਸ਼ਬਦ ਹੈ ਭਗਤ, ਜੋ ਭਗਤੀ ਵਿਚ ਗੜੂੰਦ ਹੈ। ਦੂਜਾ ਸ਼ਬਦ ਹੈ ਸੰਤ, ਜਿਹਦੀ ਜ਼ਿੰਦਗੀ ਦੇ ਵਿਚ ਸਤਿ, ਨਿਮਰਤਾ, ਤੇ ਤਿਆਗ ਆ ਗਿਆ ਹੈ। ਤੀਸਰਾ ਸ਼ਬਦ ਹੈ ਸਾਧ, ਜਿਸ ਨੇ ਜਿਊਂਦੇ ਜੀਅ ਆਪਣੇ ਜੀਵਨ ਵਿਚ ਇੰਦਰਿਆਂ ਨੂੰ ਸਾਧ ਲਿਆ ਹੈ। ਚੌਥਾ ਸ਼ਬਦ ਹੈ, ਪ੍ਰਮਾਰਥ ਨਾਲ ਜੁੜਿਆ ਗੁਰਮੁਖ, ਜਿਸ ਨੇ ਆਪਣੇ ਮੁੱਖ ਨੂੰ ਗੁਰੂ ਵਾਲੇ ਪਾਸੇ ਕਰ ਲਿਆ ਹੈ। ਤੇ ਪੰਜਵਾਂ ਸ਼ਬਦ ਹੈ, ਗੁਰੂ ਗ੍ਰੰਥ ਸਾਹਿਬ ਵਿਚ ਗੁਰਸਿੱਖ।

ਕਦੀ ਗੁਰੂ ਸਾਹਿਬ ਤੋਂ ਪੁੱਛੋ, ਮਹਾਰਾਜ ! ਇਹ ਸਾਰੇ ਹੀ ਸਤਿਕਾਰ ਯੋਗ ਹਨ, ਪਰ ਗੁਰਸਿੱਖ ਦਾ ਦਰਜਾ ਇਹਨਾਂ ਵਿਚ ਕਿਹੋ ਜਿਹਾ ਹੈ ? ਹਜ਼ੂਰ ਦਾ ਇਕ ਬਚਨ ਅਸੀਂ ਪੜ੍ਹਦੇ ਹਾਂ-

*ਧੰਨੁ ਧਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖ ਕਹਤਿਆ॥*

ਜਿਹੜੇ ਆਪਣੇ ਮੁਖ ਤੋਂ ਹਰੀ ਹਰੀ ਕਹਿੰਦੇ ਹਨ। ਉਹਨਾਂ ਭਗਤਾਂ ਦੇ ਭਾਗ ਬੜੇ ਚੰਗੇ ਹਨ।

*ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ॥*

ਕਹਿਣ ਲੱਗੇ, ਉਹਨਾਂ ਸੰਤ ਜਨਾਂ ਦੇ ਭਾਗ ਵੀ ਚੰਗੇ ਹਨ, ਜਿਹੜੇ ਆਪਣੀ ਰਸਨਾ ਤੋਂ ਪ੍ਰਮਾਤਮਾ ਦੇ ਗੀਤ ਗਾਉਂਦੇ ਹਨ। ਭਗਤ ਜਨ ਵੀ ਭਾਗਾਂ ਵਾਲੇ ਹਨ। ਸੰਤ ਜਨ ਵੀ ਭਾਗਾਂ ਵਾਲੇ ਹਨ। ਸਾਧ ਜਨ ਵੀ ਭਾਗਾਂ ਵਾਲੇ ਹਨ। ਗੁਰਮੁਖ ਵੀ ਭਾਗਾਂ ਵਾਲੇ ਹਨ। ਉਹ

ਕੀਰਤਨ ਕਰਦੇ ਹਨ। ਤੇ ਜਿਹੜੇ ਗੁਰਸਿੱਖ ਹਨ, ਉਹ ਵੀ ਭਾਗਾਂ ਵਾਲੇ ਹਨ। ਸੰਤ ਵੀ ਚੰਗਾ, ਭਗਤ ਵੀ ਚੰਗਾ, ਸਾਧ ਵੀ ਚੰਗਾ, ਪਰ ਸਭ ਤੋਂ ਵੱਡਾ ਗੁਰੂ ਦਾ ਸਿੱਖ ਹੈ ਜਿਹੜਾ ਸਿੱਖ ਆਪਣੇ ਹਉਮੈ ਨੂੰ ਮਿਟਾ ਕੇ, ਗੁਰੂ ਚਰਨਾਂ ਵਿਚ ਜਾ ਕੇ ਡਿੱਗ ਪਿਆ ਹੈ-

*ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ॥*
*ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥*
*ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ॥*
*ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥*

(ਅੰਗ ੬੪੯)

ਉਹਨਾਂ ਸਿੱਖਾਂ ਵਿਚ ਭਾਈ ਮਤੀ ਦਾਸ ਜੀ ਹਨ। ਉਹਨਾਂ ਸਿੱਖਾਂ ਵਿਚ ਭਾਈ ਸਤੀ ਦਾਸ ਜੀ ਹਨ, ਤੇ ਉਹਨਾਂ ਵਡਭਾਗੀ ਸਿੱਖਾਂ ਵਿਚ, ਭਾਈ ਦਿਆਲਾ ਜੀ ਹਨ। ਗੁਰਮੁਖੋ ! ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ, ਸੂਰਮੇ ਦੀ ਪ੍ਰੀਭਾਸ਼ਾ ਦੇਂਦਿਆਂ ਇਕ ਬਚਨ ਕਿਹਾ ਹੈ। ਅਸੀਂ ਆਮ ਤੌਰ 'ਤੇ ਕਹਿੰਦੇ ਹਾਂ ਕਿ ਸੂਰਮਾ ਉਹ ਹੈ, ਜਿਹੜਾ ਮੈਦਾਨੇ ਜੰਗ ਵਿਚ ਜੂਝ ਕੇ ਆਪਣੇ ਆਪ ਨੂੰ ਖ਼ਤਮ ਕਰਦਾ ਹੈ। ਪਰ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਗੁਰਮਤਿ ਨੇ ਇਕ ਤਰ੍ਹਾਂ ਦਾ ਸੂਰਮਾ ਨਹੀਂ ਮੰਨਿਆ। ਬਾਹਾਂ ਵਿਚ ਤਾਕਤ ਹੋਵੇ ਤੇ ਹਜ਼ਾਰਾਂ ਬੰਦਿਆਂ ਦਾ ਕਤਲ ਕਰਕੇ ਆ ਜਾਏ। ਜਾਂ ਕਿਤੇ ਲੜਨ ਗਿਆ ਮਰ ਜਾਏ ਤਾਂ ਆਪਾਂ ਕਹਾਂਗੇ ਕਿ ਸੂਰਮਾ ਬਿਲਕੁਲ ਨਹੀਂ।

ਗੁਰਮਤਿ ਨੇ ਦੋ ਤਰ੍ਹਾਂ ਦੇ ਸੂਰਮੇ ਮੰਨੇ ਹਨ। ਗੁਰਸਿੱਖ ਪਹਿਲਾਂ ਉਹ ਸੂਰਮਾ ਹੈ ਜਿਸ ਨੇ ਆਪਣੇ ਅੰਦਰ ਨੂੰ ਜਿੱਤ ਲਿਆ ਹੈ। ਤੇ ਜਿਸ ਨੇ ਆਪਣੇ ਅੰਦਰ ਨੂੰ ਜਿੱਤਿਆ ਹੈ, ਉਹ ਗੁਰੂ ਦਾ ਸੂਰਮਾ ਬਾਹਰ ਦੇ ਮੈਦਾਨ ਨੂੰ ਵੀ ਜਿੱਤ ਕੇ ਆਉਂਦਾ ਹੈ। ਬਾਬਾ ਜੀ ਨੇ ਦੋ ਤਰ੍ਹਾਂ ਦੇ ਸੂਰਮੇ ਬਿਆਨ ਕੀਤੇ ਹਨ ਤੇ ਇਕ ਸਿੱਖ ਵਿਚ ਦੋਨੋਂ ਗੁਣ ਹਨ। ਆਪ ਜੀ ਇਕ ਸਲੋਕ ਪੜ੍ਹਦੇ ਹੋ-

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥*

(ਅੰਗ ੧੧੦੫)

ਹੁਣ ਗਗਨ ਦਮਾਮਾ ਇਕ ਆਤਮਿਕ ਜੇਤੂ ਸੂਰਮੇ ਲਈ ਹੈ। ਗਗਨ ਦਾ ਅੱਖਰੀ ਅਰਥ ਹੈ ਅਕਾਸ਼। ਗਗਨ ਵਿਚ ਦਮਾਮੇ ਦਾ ਅਰਥ ਹੈ ਨਗਾਰਾ ਵੱਜਿਆ। ਹੁਣ ਕਿਹੜੇ ਅਕਾਸ਼ ਵਿਚ ਨਗਾਰਾ ਵੱਜਿਆ ? ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਦਸਮ ਦਵਾਰ ਦੇ ਵਿਚ ਸ਼ਬਦ ਦੀ ਚੋਟ ਪਈ। ਸਿੱਖ ਕੇਵਲ ਬਾਹਰ ਦਾ ਸੂਰਮਾ ਨਹੀਂ, ਆਤਮਿਕ ਰਸੀਆ, ਹਰ ਵੇਲੇ ਆਪਣੇ ਅੰਦਰ ਨੂੰ ਜਿੱਤ ਕੇ, ਸ਼ਬਦ ਦੇ ਨਗਾਰੇ ਨੂੰ ਸੁਣਨ ਵਾਲਾ ਹੈ।

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*

ਤੇ ਕਹਿੰਦੇ ਹਨ-

*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥ ੧॥*

ਜਿਸ ਨੇ ਆਪਣੇ ਅੰਦਰ ਨੂੰ ਜਿੱਤ ਲਿਆ ਹੈ, ਉਸ ਨੂੰ ਫੇਰ ਗੁਰੂ ਜੀ ਕਹਿੰਦੇ ਹਨ-

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥ ੨॥*

(ਅੰਗ ੧੧੦੫)

ਇਸੇ ਸੂਰਮੇ ਨੂੰ ਗੁਰੂ ਅਰਜਨ ਦੇਵ ਜੀ ਕਹਿਣ ਲੱਗੇ-

*ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ*

ਗੁਰਮੁਖੋ ! ਜਿਸ ਦੇ ਅੰਦਰ ਨਾਮ ਦਾ ਰੰਗ ਲੱਗ ਗਿਆ। ਜਿਹੜੇ ਅੰਦਰੋਂ ਰੰਗੇ ਸੂਰਮੇ ਹਨ, ਇਹਨਾਂ ਨੂੰ ਬਾਬਾ ਨਾਨਕ ਜੀ ਕਹਿੰਦੇ ਹਨ-

*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥*

(ਅੰਗ ੭੨੨)

ਹਜ਼ੂਰ ਕਹਿਣ ਲੱਗੇ-

*ਜਾ ਕਉ ਹਰਿ ਰੰਗੁ ਲਾਗੋ ਇਸ ਜੁਗ ਮਹਿ ਸੋ ਕਹੀਅਤ ਹੈ ਸੂਰਾ॥*

ਤੇ ਇਕੱਲਾ ਨਾਮ ਦਾ ਰੰਗ ਨਹੀਂ, ਜਿਸਨੇ ਆਪਣੇ ਅੰਦਰ ਦੇ ਫੁਰਨਿਆਂ ਨੂੰ, ਅੰਦਰ ਨੂੰ ਜਿੱਤ ਲਿਆ ਹੈ-

*ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥ ੧॥*

ਮਹਾਰਾਜ ! ਇਹ ਆਤਮਿਕ ਜੇਤੂ ਸੂਰਮੇ ਕਿਵੇਂ ਬਣੇ ? ਸਾਹਿਬ ਨੇ ਕਿਹਾ-

*ਠਾਕੁਰੁ ਗਾਈਐ ਆਤਮ ਰੰਗਿ॥*
*ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ॥ ੧॥ ਰਹਾਉ॥*

(ਅੰਗ ੬੭੯)

ਗੁਰੂ ਜੀ ਨੂੰ ਫੇਰ ਪੁੱਛੀਏ। ਕਹਿਣ ਲੱਗੇ, ਸੂਰਮਾ ਉਹ ਹੈ ਜੋ ਗੁਰੂ ਦੇ ਸਨਮੁਖ ਹੋ ਕੇ ਆਪਣੇ ਅੰਦਰ ਨੂੰ ਵੀ ਜਿਤੇ।

*ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥*

(ਅੰਗ ੮੬)

ਸੂਰਮਾ ਉਹ ਹੈ ਜਿਸਨੇ ਹੰਕਾਰ ਨੂੰ ਜਿੱਤ ਲਿਆ ਹੈ। ਇਹੋ ਜਿਹੇ ਸੂਰਮਿਆਂ ਦੇ ਸਬੰਧੀ ਮੇਰੇ ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਨੇ ਬਚਨ ਕੀਤਾ ਹੈ ਕਿ ਇਥੇ ਵੱਡੇ ਵੱਡੇ ਬਾਹਰ ਨੂੰ ਜਿੱਤਣ ਵਾਲੇ ਸੂਰਮੇ ਅੰਦਰ ਕਾਮ ਤੋਂ ਹਾਰ ਗਏ। ਕ੍ਰੋਧ ਤੋਂ ਮਾਰ ਖਾ ਗਏ। ਪਰ ਬਾਬੇ ਨਾਨਕ ਦਾ ਇਕ ਸਿੱਖ ਕੈਸਾ ਸੂਰਮਾ ਹੈ। ਹਜ਼ੂਰ ਦੇ ਬਚਨ ਹਨ ਕਿ ਕੋਈ ਹੈ ਐਸਾ ਬਲੀ, ਕੋਈ ਹੈ ਐਸਾ ਸੂਰਮਾ, ਜਿਹੜਾ ਆਪਣੇ ਅੰਦਰ ਨੂੰ ਜਿੱਤਣ ਵਾਲਾ ਹੋਵੇ। ਧੰਨ ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ 10 ਨਵੰਬਰ 1675 ਨੂੰ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਕੇ ਇਹਨਾਂ ਦੇ ਦੋ ਟੁਕੜੇ ਕਰ ਦਿੱਤੇ ਗਏ। ਭਾਈ ਮਤੀ ਦਾਸ ਦੋ ਟੁਕੜਿਆਂ ਵਿਚੋਂ ਵੀ ਜੱਪ ਪੜ੍ਹਦੇ ਪਏ ਹਨ। ਏਨੀ ਦੇਰ ਨੂੰ ਦੂਰ ਖਲੋਤਾ ਹੋਇਆ ਗੁਰੂ ਕਾ ਸਿੱਖ ਭਾਈ ਦਿਆਲਾ ਉੱਚੀ ਆਵਾਜ਼ ਵਿਚ ਕਹਿੰਦਾ ਹੈ ਕਿ ਉਹ ਗੁਰੂ ਦੇ ਸਿੱਖ ਦੇ ਦੋ ਟੁਕੜੇ ਕਰਨ ਵਾਲਿਓ ! ਤੁਸੀਂ ਭਾਈ ਮਤੀ ਦਾਸ ਦੇ ਤਨ ਨੂੰ ਨਹੀਂ ਚੀਰਿਆ, ਸੱਚ ਜਾਣੋ, ਤੁਸੀਂ ਆਪਣੀ ਹਕੂਮਤ ਦੀਆਂ ਜੜ੍ਹਾਂ ਦੇ ਵਿਚ ਅੱਜ ਆਰਾ ਫੇਰ ਦਿੱਤਾ ਹੈ। ਆਪਣੇ ਤਖ਼ਤ ਨੂੰ ਤੁਸੀਂ ਚੀਰਨ ਤੁਰ ਪਏ ਹੋ। ਭਾਈ ਦਿਆਲ ਦਾਸ ਨੇ ਏਨੇ ਸ਼ਬਦ ਕਹੇ, ਤੇ ਇੰਨੀ ਦੇਰ ਨੂੰ ਜੱਲਾਦ ਨੇ ਤੇ ਕਾਜ਼ੀ ਨੇ ਅਵਾਜ਼ ਦੇ ਕੇ ਕਿਹਾ ਕਿ ਦੇਖ ਹੁਣ ਤੈਨੂੰ ਦੱਸਦੇ ਹਾਂ ਕਿ ਹਕੂਮਤ ਦੀਆਂ ਜੜ੍ਹਾਂ ਚੀਰੀਆਂ ਗਈਆਂ ਹਨ ਤੇ ਤੇਰੇ ਨਾਲ ਕੀ ਬਣਦੀ ਹੈ। ਭਾਈ ਦਿਆਲਾ ਜੀ ਕੌਣ ਹਨ ? ਗੁਰਮੁਖੋ ! ਭਾਈ ਦਿਆਲਾ ਜੀ ਬਾਰਾਂ ਭਰਾ ਹਨ। ਇਹਨਾਂ 12 ਵਿਚੋਂ 11 ਨੇ ਸ਼ਹਾਦਤ ਦਾ ਜਾਮ ਪੀਤਾ ਹੈ। ਭਾਈ ਦਿਆਲਾ ਜੀ ਭਾਈ ਮਨੀ ਸਿੰਘ ਦੇ ਸੱਕੇ ਭਰਾ ਹਨ, ਜਿੰਨ੍ਹਾਂ ਦਾ ਬੰਦ ਬੰਦ ਕੱਟਿਆ ਗਿਆ ਸੀ।

ਗੁਰਮੁਖੋ ! ਜਿਸ ਬਚਿੱਤਰ ਸਿੰਘ ਨੇ, ਮਸਤ ਹਾਥੀ ਦੇ ਸਿਰ ਵਿਚ ਨਾਗਨੀ ਮਾਰ ਕੇ ਉਹਨੂੰ ਮਾਰ ਦਿੱਤਾ ਸੀ, ਉਹ ਭਾਈ ਬੱਚਿਤਰ ਸਿੰਘ ਭਾਈ ਦਿਆਲਾ ਜੀ ਦਾ ਭਤੀਜਾ ਹੈ। ਜਿਸ ਭਾਈ ਨਿਗਾਹੀਆ ਜੀ ਨੇ ਜਦੋਂ ਗੁਰੂ ਕਲਗੀਧਰ ਉੱਚ ਦੇ ਪੀਰ ਬਣੇ ਹਨ, ਤਾਂ ਆਪਣੇ ਵੱਲੋਂ ਘੋੜਾ ਪੇਸ਼ ਕੀਤਾ ਆਲਮਗੀਰ ਦੀ ਧਰਤੀ 'ਤੇ, ਉਹ ਭਾਈ ਨਿਗਾਹੀਆ ਜੀ ਭਾਈ ਦਿਆਲਾ ਜੀ ਦੇ ਸੱਕੇ ਭਰਾ ਹਨ। 12 ਭਰਾ ਹਨ, ਇਕ ਭਾਈ ਅਮਰ ਚੰਦ ਨੂੰ ਛੱਡ ਕੇ 11 ਭਰਾਵਾਂ ਨੇ ਸ਼ਹੀਦੀ ਜਾਮ ਪੀਤਾ ਹੈ। ਕੇਵਲ ਭਰਾਵਾਂ ਨੇ ਨਹੀਂ, ਭਾਈ ਦਿਆਲ ਦਾਸ ਜੀ ਦੇ ਪਿਤਾ ਦਾ ਨਾਮ ਹੈ ਭਾਈ ਮਾਈ ਦਾਸ। ਭਾਈ ਦਿਆਲ ਦਾਸ ਜੀ ਦੇ ਦਾਦਾ ਦਾ ਨਾਮ ਹੈ ਭਾਈ ਬਲੂ ਜੀ। ਤੇ ਭਾਈ ਬਲੂ ਜੀ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਹਮਣੇ ਜਦੋਂ ਅੰਮ੍ਰਿਤਸਰ ਦੀ ਜੰਗ ਹੋਈ ਤਾਂ ਭਾਈ ਦਿਆਲ ਦਾਸ ਜੀ ਦੇ ਦਾਦੇ ਨੇ, ਸਿੱਖਾਂ ਦੀ ਪਹਿਲੀ ਜੰਗ ਵਿਚ ਸ਼ਹਾਦਤ ਦਾ ਜਾਮ ਪੀਤਾ। ਦਾਦਾ ਸ਼ਹੀਦ ਹੈ। ਆਪਣੇ ਸਮੇਤ 11 ਭਰਾ ਸ਼ਹੀਦ ਹਨ, ਤੇ ਭਾਈ ਦਿਆਲ ਦਾਸ ਜੀ ਦੀ ਧੰਨ ਗੁਰੂ ਤੇਗ਼ ਬਹਾਦਰ ਜੀ ਦੇ ਘਰ ਵਿਚ ਕੈਸੀ ਥਾਂ ਸੀ। ਕਿਹੜੀ ਜਗ੍ਹਾ ਸੀ ਭਾਈ ਦਿਆਲਾ ਜੀ ਦੀ। ਪਟਨਾ ਸਾਹਿਬ ਦੀ ਧਰਤੀ 'ਤੇ ਗੁਰੂ ਤੇਗ਼ ਬਹਾਦਰ ਜੀ ਗਏ ਹਨ। ਜਦੋਂ ਗੁਰੂ ਗੋਬਿੰਦ ਰਾਏ ਜੀ ਦਾ ਆਗਮਨ ਹੋਇਆ ਤਾਂ ਭਾਈ ਦਿਆਲਾ ਜੀ ਨੂੰ ਹਜ਼ੂਰ ਕਹਿ ਕੇ ਗਏ ਹਨ, ਕਿ ਪਿਛੋਂ ਪਰਿਵਾਰ ਦੀ ਸੰਭਾਲ ਤੁਸੀਂ ਕਰਨੀ

ਹੋਵੇਗੀ। ਹੁਕਮਨਾਮਿਆਂ ਵਿਚ ਭਾਈ ਦਿਆਲਾ ਜੀ ਨੂੰ ਘਰ ਬਾਰੀ ਸਿੱਖ ਲਿਖਿਆ ਹੈ। ਘਰ ਦਾ ਪ੍ਰਬੰਧ ਕਰਨ ਵਾਲੇ ਭਾਈ ਦਿਆਲਾ ਜੀ ਹਨ। ਹੁਣ ਇਸ ਗੱਲ ਤੋਂ ਆਪ ਜੀ ਹਿਸਾਬ ਲਾ ਲਉ। ਮਾਤਾ ਨਾਨਕੀ ਜੀ ਗੁਰੂ ਤੇਗ਼ ਬਹਾਦਰ ਜੀ ਦੀ ਮਾਤਾ, ਤੇ ਉਹਨਾਂ ਦੇ ਮਹਿਲ ਮਾਤਾ ਗੁਜਰੀ ਜੀ ਇਹਨਾਂ ਦੀ ਸੰਭਾਲ ਕਰਨ ਵਾਲਾ ਗੁਰੂ ਕਾ ਸਿੱਖ ਭਾਈ ਦਿਆਲਾ ਜੀ, ਪਟਨਾ ਸਾਹਿਬ ਦੀ ਧਰਤੀ 'ਤੇ ਪਰਿਵਾਰ ਦੀ ਸੰਭਾਲ ਕਰਦਾ ਹੈ। ਉਹ ਗੁਰੂ ਤੇਗ਼ ਬਹਾਦਰ ਜੀ ਦੇ ਘਰ ਦਾ ਕਿੰਨਾ ਕੁ ਨੇੜੇ ਦਾ ਸਿੱਖ ਹੋਵੇਗਾ। ਸਾਹਿਬ ਕਹਿੰਦੇ ਹਨ ਸਰਬਤ ਪਟਨਾ ਦੀ ਸੰਗਤ ਉੱਤੇ ਹੁਕਮ ਹੈ ਜੋ ਭਾਈ ਦਿਆਲਾ ਜੀ ਕਹਿਣ, ਇਹਨਾਂ ਦਾ ਕਿਹਾ ਹੋਇਆ ਗੁਰੂ ਦਾ ਕਿਹਾ ਹੋਇਆ ਸਮਝਣਾ।

ਗੁਰਮੁਖੋ ! ਸਿੱਖ ਕਿੰਨਾ ਕੁ ਅੰਦਰੋਂ ਗੁਰੂ ਦੇ ਨੇੜੇ ਹੋ ਗਿਆ। ਕਹਿਣ ਲੱਗੇ - ਭਾਈ ਦਿਆਲ ਦਾਸ ਦਾ ਕਿਹਾ ਹੋਇਆ, ਗੁਰੂ ਦਾ ਕਿਹਾ ਹੋਇਆ ਜਾਣਨਾ। ਤੇ ਸਾਹਿਬ ਧੰਨ ਗੁਰੂ ਤੇਗ਼ ਬਹਾਦਰ ਜੀ ਜਦੋਂ ਦਿੱਲੀ ਪਹੁੰਚੇ ਹਨ ਤਾਂ ਅੱਜ ਭਾਈ ਦਿਆਲ ਦਾਸ ਨਾਲ ਹੈ। ਭਾਈ ਮਤੀ ਦਾਸ ਦੇ ਤਨ ਦੇ ਟੁਕੜਿਆਂ ਤੋਂ ਬਾਅਦ, ਇਕ ਦੇਗ ਉਬਾਲੀ ਗਈ। ਗਰਮ ਪਾਣੀ ਕੀਤਾ ਗਿਆ। ਦੇਗ ਦੇ ਥੱਲੇ ਸੁਕੀਆਂ ਲੱਕੜਾਂ ਬਾਲ ਕੇ ਅੱਗ ਦੇ ਭਾਂਬੜ ਮਚਾਏ ਗਏ ਤੇ ਜਦੋਂ ਦੇਗ ਦਾ ਪਾਣੀ ਉਬਲਣ ਲੱਗਾ, ਤਾਂ ਕਹਿਣ ਲੱਗੇ ਕਿ ਤੂੰ ਕਹਿੰਦਾ ਸੈਂ ਕਿ ਹਕੂਮਤ ਦੀਆਂ ਜੜ੍ਹਾਂ ਚੀਰ ਦਿੱਤੀਆਂ ਹਨ। ਐਹ ਦੇਖ ਉਬਲਦੀ ਦੇਗ ਵਿਚ ਤੈਨੂੰ ਬੈਠਣਾ ਪਏਗਾ।

ਭਾਈ ਦਿਆਲਾ ਜੀ ਉਠੇ, ਤੇ ਗੁਰੂ ਤੇਗ਼ ਬਹਾਦਰ ਜੀ ਦੇ ਪਿੰਜਰੇ ਵੱਲ ਚਲੇ ਗਏ। ਆਪਣੀ ਸੱਚੀ ਸਰਕਾਰ ਨੂੰ ਦੋਨਾਂ ਅੱਖਾਂ ਨਾਲ ਰੱਜ ਕੇ ਦੇਖਿਆ, ਤੇ ਹੱਥ ਜੋੜ ਕੇ ਸ਼ਬਦ ਕਹੇ- ਹੇ ਮੇਰੇ ਸੱਚੇ ਪਾਤਿਸ਼ਾਹ ! ਅੱਜ ਆਪਣੇ ਸਿੱਖ 'ਤੇ ਕ੍ਰਿਪਾ ਕਰੀਂ। ਕਦੀ ਲਾਹੌਰ ਦੀ ਧਰਤੀ ਸੀ। ਔਰੰਗਜ਼ੇਬ ਦੇ ਦਾਦੇ ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਲਈ, ਤੁਹਾਡੇ ਦਾਦੇ ਦੇ ਲਈ ਦੇਗ ਉਬਾਲੀ ਸੀ। ਲਾਹੌਰ ਦੀ ਧਰਤੀ ਸੀ। ਜਹਾਂਗੀਰ ਦੀ ਦੇਗ ਉਬਾਲੇ ਪਈ ਮਾਰਦੀ ਸੀ ਤੇ ਗੁਰੂ ਅਰਜਨ ਦੇਵ ਜੀ ਦੇ ਰੂਪ ਵਿਚ, ਤੁਸੀਂ ਉਬਲਦੀ ਦੇਗ ਵਿਚ ਬੈਠੇ। ਤੇ ਅੱਜ ਤੇਰੇ ਸਿੱਖ ਦੀ ਬੇਨਤੀ ਹੈ, ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਜਿਵੇਂ ਪੰਜਵੇਂ ਜਾਮੇ ਵਿਚ, ਦੇਗ ਦੇ ਉਬਾਲੇ ਸਹਾਰ ਲਏ ਸਨ, ਅੱਜ ਕਿਰਪਾ ਕਰੀਂ ਤੇਰੇ ਤੋਂ ਬਾਅਦ ਤੇਰਾ ਸਿੱਖ ਉਬਲਦੀ ਦੇਗ ਵਿਚ ਬੈਠਣ ਲੱਗਾ ਹੈ। ਮੇਰੇ ਕੋਲ ਸਮਰੱਥਾ ਨਹੀਂ ਹੈ। ਜਿਵੇਂ ਪੰਜਵੇਂ ਜਾਮੇ ਵਿਚ ਦੇਗ ਦੇ ਉਬਾਲੇ ਸਹਾਰ ਲਏ, ਅੱਜ ਸਿੱਖ ਵਿਚ ਬੈਠ ਕੇ, ਦੇਗ ਦੇ ਉਬਾਲਿਆਂ ਨੂੰ ਸਹਾਰ ਲੈਣਾ।

ਦੇਖੋ ਕੁਰਬਾਨੀ ਕਰਕੇ ਵੀ ਗੁਰੂ ਨੂੰ ਅਵਾਜ਼ ਦੇਂਦੇ ਪਏ ਹਨ। ਭਾਈ ਦਿਆਲਾ ਜੀ ਨੂੰ ਉਬਲਦੀ ਹੋਈ ਦੇਗ ਵਿਚ ਬਿਠਾਇਆ ਗਿਆ। ਭਾਵੇਂ ਅਸੀਂ ਤਸਵੀਰਾਂ ਵਿਚ ਦੇਖਦੇ ਹਾਂ ਕਿ ਭਾਈ ਦਿਆਲਾ ਜੀ ਦਾ ਸੀਸ, ਉਹਨਾਂ ਦੀ ਗਰਦਨ ਦੇਗ ਤੋਂ ਉੱਪਰ ਹੈ। ਨਹੀਂ ਗੁਰਸਿੱਖੋ ! ਇਸ ਤਰ੍ਹਾਂ ਨਹੀਂ। ਉਬਲਦੀ ਹੋਈ ਦੇਗ ਵਿਚ ਬਿਠਾਇਆ ਤੇ ਭਾਈ ਸਾਹਿਬ ਜੀ ਦੇ ਸੀਸ ਨੂੰ ਦੇਗ ਦੇ ਵਿਚ ਥੱਲੇ ਕਰਕੇ ਉੱਤੇ ਢੱਕਣ ਦੇ ਕੇ ਉਤੇ ਭਾਰ ਰੱਖ ਦਿੱਤਾ। ਗੁਰਮੁਖੋ !

ਦੇਗ ਦਾ ਢੱਕਣ ਸੀ ਬੰਦ, ਥੱਲੇ ਗੁਰੂ ਦਾ ਲਾਲ ਭਾਈ ਦਿਆਲਾ ਇਸ ਦੇਗ ਦੇ ਵਿਚ ਉਬਲਦਾ ਪਿਆ ਸੀ। ਪਰ ਇਸ ਜ਼ਾਲਮ ਨੂੰ ਪਤਾ ਨਹੀਂ, ਕੱਚੇ ਰੰਗ ਨੂੰ ਠੰਡੇ ਪਾਣੀ ਦੇ ਛਿੱਟੇ ਮਾਰੀਏ ਤਾਂ ਉਤਰ ਜਾਂਦਾ ਹੈ ਤੇ ਜਿੰਨ੍ਹਾਂ ਦੇ ਚੋਲੇ ਨਾਮ ਦੇ ਮਜੀਠੀ ਰੰਗ ਵਿਚ ਰੰਗੇ ਹੋਏ ਹਨ, ਉਹਨਾਂ ਨੂੰ ਉਬਲਦਾ ਹੋਇਆ ਪਾਣੀ ਵੀ ਕੁਝ ਨਹੀਂ ਕਹਿ ਸਕਦਾ। ਉਬਲਦੇ ਹੋਏ ਪਾਣੀ ਵਿਚ ਗੁਰੂ ਕਾ ਸਿੱਖ ਉਬਾਲੇ ਖਾਂਦਾ ਕੁਝ ਸਮੇਂ ਤੋਂ ਬਾਅਦ ਜਦੋਂ ਦੇਗ ਦਾ ਢੱਕਣ ਉਤਾਰਿਆ, ਤਾਂ ਦੇਖੋ ਉਸ ਸਿੱਖ ਦੇ ਸਰੀਰ ਦਾ ਅੰਦਰ ਵਾਲਾ ਭਵਰ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ ਸਮਾਅ ਚੁੱਕਾ ਸੀ। ਭਾਈ ਦਿਆਲਾ ਜੀ ਦੀਆਂ ਹੱਡੀਆਂ ਤੇ ਉਹਨਾਂ ਦੀ ਚਮੜੀ ਵੱਖ ਹੋ ਚੁੱਕੀ ਸੀ। ਉਹਨਾਂ ਦਾ ਢਾਂਚਾ ਵੱਖ ਦਿੱਸਦਾ ਸੀ, ਪਰ ਇਹਨਾਂ ਨੂੰ ਪਤਾ ਨਹੀਂ ਕਿ ਇਹ ਢਾਂਚੇ ਤੱਕ ਸੀਮਿਤ ਨਹੀਂ, ਇਹ ਭਾਈ ਦਿਆਲਾ ਗੁਰੂ ਦੀ ਉਸ ਗੋਦ ਵਿਚ ਸਮਾਇਆ ਹੈ ਜਿਥੇ ਕਦੀ ਖ਼ੁਸ਼ੀ, ਕਦੀ ਗ਼ਮੀ, ਕਦੀ ਰੋਗ, ਕਦੀ ਸੋਗ, ਇਹ ਉਸ ਘਰ ਵਿਚ ਚਲਾ ਗਿਆ ਹੈ, ਜਿਥੇ ਬਾਬਾ ਜੀ ਨੇ ਕਿਹਾ-

*ਹਰਖ ਅਨੰਤ ਸੋਗ ਨਹੀ ਬੀਆ॥*
*ਸੋ ਘਰੁ ਗੁਰਿ ਨਾਨਕ ਕਉ ਦੀਆ॥*

(ਅੰਗ ੧੮੬)

ਇਹ ਉਥੇ ਚਲਾ ਗਿਆ ਹੈ।

*ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥*

(ਅੰਗ ੪੪)

ਭਾਈ ਦਿਆਲਾ ਉਸ ਘਰ ਵਿਚ ਚਲਾ ਗਿਆ ਜਿਥੇ-

*ਬੇਗਮ ਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸੁ ਜਵਾਲੁ॥ ੧॥*

(ਅੰਗ ੩੪੫)

ਅੱਜ ਉਸ ਥਾਂ 'ਤੇ ਪਹੁੰਚ ਗਏ-

*ਅਬ ਮੋਹਿ ਖੂਬ ਵਤਨ ਗਹ ਪਾਈ॥*
*ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥*

(ਅੰਗ ੩੪੫)

ਜਦੋਂ ਭਾਈ ਦਿਆਲਾ ਜੀ ਦੇਗ ਵਿਚ ਉਬਾਲੇ ਗਏ ਹਨ, ਤੇ ਗੁਰੂ ਤੇਗ਼ ਬਹਾਦਰ ਜੀ ਨੇ ਪਿੰਜਰੇ ਵਿਚੋਂ ਫਿਰ ਅਵਾਜ਼ ਦਿੱਤੀ ਕਿ ਗੁਰਸਿੱਖਾ ! ਤੂੰ ਦੇਗ ਵਿਚ ਉਬਾਲੇ ਖਾਧੇ ਹਨ।

ਭਾਈ ਦਿਆਲਾ, ਦੇਗ ਵਿਚ ਉਬਲ ਕੇ ਸਿੱਖੀ ਹੋਰ ਪ੍ਰਪੱਕ ਹੋਈ ਹੈ। ਅੱਜ ਲੋਕ ਦੇਗ ਦੇ ਚਾਰ ਚੁਫੇਰੇ ਉਬਲਦੀ ਹੋਈ ਦੇਗ ਨੂੰ ਦੇਖਦੇ ਹਨ, ਪਰ ਕਦੀ ਸਮਾਂ ਆਏਗਾ ਸਿੱਖੋ ! ਜਦੋਂ ਤੁਹਾਡੇ ਇਸ ਥਾਂ ਤੋਂ ਲੋਕ ਧੂੜ ਚੁੱਕ ਕੇ ਆਪਣੇ ਮਸਤਕ 'ਤੇ ਲਾਇਆ ਕਰਨਗੇ।

ਹੁਣ ਤੀਸਰਾ ਸਿੱਖ ਭਾਈ ਸਤੀ ਦਾਸ ਜੀ ਆਏ ਹਨ। ਭਾਈ ਸਤੀ ਦਾਸ, ਭਾਈ ਮਤੀ ਦਾਸ ਜੀ ਦੇ ਸੱਕੇ ਭਰਾ ਹਨ। ਇਹਨਾਂ ਦੇ ਪੜਦਾਦਾ ਹਨ ਭਾਈ ਪਰਾਗ ਦਾਸ ਜੀ, ਜਿੰਨ੍ਹਾਂ ਨੂੰ ਭਾਈ ਪਰਾਗਾ ਜੀ ਕਹਿੰਦੇ ਸਨ। ਉਹਨਾਂ ਨੇ ਵੀ ਸ਼ਹਾਦਤ ਦਾ ਜਾਮ ਪੀਤਾ ਸੀ। ਭਾਈ ਪਰਾਗੇ ਦਾ ਪੋਤਰਾ ਭਾਈ ਮਤੀ ਦਾਸ ਸ਼ਹੀਦ ਹੋ ਚੁੱਕਾ ਹੈ। ਭਾਈ ਸਤੀ ਦਾਸ ਦੇ ਸਾਹਮਣੇ ਆਏ ਤੇ ਕਹਿਣ ਲੱਗੇ ਕਿ ਦੇਖ, ਇਕ ਨੂੰ ਆਰੇ ਨਾਲ ਚੀਰ ਦਿੱਤਾ ਹੈ। ਦੂਜੇ ਨੂੰ ਦੇਗ ਵਿਚ ਉਬਾਲ ਦਿੱਤਾ ਹੈ ਤੇ ਤੇਰੀ ਹਾਲਤ ਵੀ ਇਹੋ ਜਿਹੀ ਕਰਾਂਗੇ ਕਿ ਲੋਕ ਦੇਖਦੇ ਰਹਿਣਗੇ। ਇਸਲਾਮ ਨੂੰ ਕਬੂਲ ਕਰ ਲੈ। ਸਿੱਖ ਦੇ ਅੰਦਰੋਂ ਅਵਾਜ਼ ਆ ਰਹੀ ਸੀ-

*ਜੋ ਆਸ਼ਿਕ ਹੈਂ ਸ਼ਹਾਦਤ ਕੇ ਵੋਹ ਜੀਨਾ ਛੋੜ ਦੇਤੇ ਹੈਂ।*

ਜਿਹੜੇ ਸ਼ਹੀਦੀ ਪਾਉਣ ਆਏ ਹਨ, ਉਹਨਾਂ ਦਾ ਜੀਣ ਨਾਲ ਸੰਬੰਧ ਕੀ ਹੈ-

*ਖਿਲੌਨਾ ਸਮਝ ਕਰ ਜਿਸਮ ਕੋ ਖ਼ੁਸ਼ੀ ਸੇ ਫੋੜ ਦੇਤੇ ਹੈਂ।*
*ਨਾ ਤਖ਼ਤੋ ਤਾਜ ਨਾ ਹੂਰੋਂ ਕੀ ਜ਼ਰੂਰਤ ਹੈ।*
*ਖ਼ੁਦਾ ਭੀ ਖ਼ੁਦਾਈ ਦੇ ਤੋ ਵਾਪਸ ਮੋੜ ਦੇਤੇ ਹੈਂ।*
*ਸ਼ਹੀਦ ਕੀ ਜੋ ਮੌਤ ਹੈ ਵਹੁ ਕੌਮ ਕੀ ਹਯਾਤ ਹੈ।*
*ਹਯਾਤ ਤੋ ਹਯਾਤ ਹੈ ਵੋਹ ਮੌਤ ਭੀ ਹਯਾਤ ਹੈ।*

ਅਸੀਂ ਤਾਂ ਤਨ ਨੂੰ ਖਿਲੌਨਾ ਸਮਝ ਕੇ ਆਏ ਹਾਂ। ਗੁਰਮੁਖੋ ! ਹੁਣ ਗੁਰੂ ਜੀ ਪਿੰਜਰੇ ਵਿਚ ਬੈਠ ਕੇ ਦੇਖਦੇ ਪਏ ਹਨ। ਕਿੰਨੇ ਕੁ ਭਾਗਾਂ ਵਾਲੇ ਸਿੱਖ ਹੋਣਗੇ, ਜਿੰਨ੍ਹਾਂ ਦਾ ਅੰਤਲਾ ਸਮਾਂ, ਮੇਰੇ ਨੌਵੇਂ ਗੁਰਦੇਵ ਗੁਰੂ ਤੇਗ਼ ਬਹਾਦਰ ਜੀ ਦੀ ਨਦਰੇ ਅਨਾਇਤ ਵਿਚ ਹੋਇਆ ਹੋਵੇ। ਭਾਈ ਸਤੀ ਦਾਸ ਜੀ ਲਿਆਂਦੇ ਗਏ। ਭਾਈ ਸਤੀ ਦਾਸ ਜੀ ਦਾ ਉੱਤਰ ਸੀ ਕਿ ਇਹ ਕੰਮ ਜਲਦੀ ਕਰੋ। ਮਤੀ ਦਾਸ ਜੀ ਤੇ, ਭਾਈ ਦਿਆਲਾ ਜੀ ਅਸੀਂ ਅਨੰਦਪੁਰ ਦੀ ਧਰਤੀ ਤੋਂ ਇਕੱਠੇ ਆਏ ਹਾਂ। ਹੁਣ ਸਰੀਰ ਨੂੰ ਛੱਡਣ ਤੋਂ ਬਾਅਦ ਦਾ ਜੋ ਸਫ਼ਰ ਹੈ, ਇਹਦੇ ਵਿਚ ਦੂਰੀ ਨਾ ਪਾਉ, ਜਿੰਨੀ ਜਲਦੀ ਹੋਵੇ, ਮੈਨੂੰ ਮੇਰੇ ਵੀਰ ਮਤੀ ਦਾਸ ਕੋਲ ਤੇ ਗੁਰੂ ਦੇ ਸਿੱਖ ਭਾਈ ਦਿਆਲੇ ਕੋਲ ਭੇਜ ਦਿਉ।

ਹਕੂਮਤ ਨੇ ਫਤਵਾ ਲਾ ਦਿੱਤਾ ਤੇ ਫਤਵਾ ਕੀ ਲਾਇਆ ਕਿ ਇਸ ਸਿੱਖ ਦੇ ਚਾਰ ਚੁਫੇਰੇ ਰੂੰ ਲਪੇਟਿਆ ਜਾਏ। ਗੁਰਮੁਖੋ ! ਕਹਿਣਾ ਸੌਖਾ ਹੈ ਤੇ ਵੇਖਣਾ ਵੀ ਸੌਖਾ ਹੈ ਪਰ ਕਦੀ ਉਸ ਦ੍ਰਿਸ਼ ਨੂੰ ਸਾਹਮਣੇ ਲਿਆਉ, ਰੂੰ ਵਿਚ ਲਪੇਟਿਆ ਜਾਣਾ ਤੇ ਹੱਸ ਕੇ ਕਹਿਣਾ ਕਿ ਹੁਣ ਦੇਰੀ ਨਾ ਕਰੋ। ਕੋਈ ਪਾਸਾ ਤਨ ਦਾ ਰਹਿ ਨਾ ਜਾਏ ਰੂੰ ਤੋਂ ਬਿਨਾਂ। ਤੂੰ ਰੂੰ ਨੂੰ ਲਪੇਟ ਕੇ ਅੱਗ ਲਾਣ

ਦੀ ਗੱਲ ਕਰ।

ਗੁਰਸਿੱਖਾ ! ਗੁਰੂ ਤੇ ਸਿੱਖ ਦਾ ਪਿਆਰ ਕੀ ਹੈ। ਮੇਰੇ ਗੁਰੂ ਨਾਨਕ ਸਾਹਿਬ ਨੇ ਬਹੁਤ ਸੋਹਣੀ ਉਦਾਹਰਣ ਦਿੱਤੀ ਹੈ। ਜਿਹੜਾ ਸਿੱਖਾਂ 'ਤੇ ਜ਼ੁਲਮ ਕਰਦਾ ਹੈ। ਕੀ ਇਸ ਚੌਕ ਨੇ ਸਦਾ ਲਈ ਰਹਿ ਜਾਣਾ ਸੀ। ਸੱਚ ਦਾ ਡੁਲਿਆ ਹੋਇਆ ਖ਼ੂਨ ਕਦੀ ਵੀ ਵਿਅਰਥ ਨਹੀਂ ਜਾਂਦਾ। ਸਿਆਣੇ ਲੋਕ ਕਹਿੰਦੇ ਹਨ ਕਿ ਸ਼ਹੀਦਾਂ ਦਾ ਖ਼ੂਨ ਕੌਮ ਦੀਆਂ ਨੀਂਹਾਂ ਪੱਕੀਆਂ ਕਰਦਾ ਹੈ। ਹਜ਼ੂਰ ਨੇ ਕਿਹਾ-

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ॥*

(ਅੰਗ ੬੦)

ਜਿਵੇਂ ਦੁੱਧ ਤੇ ਪਾਣੀ ਦੀ। ਹੁਣ ਤੱਕੋ ਪਿੰਜਰੇ ਵਿਚ ਗੁਰੂ ਤੇਗ਼ ਬਹਾਦਰ ਜੀ ਹਨ ਤੇ ਗੁਰੂ ਕੇ ਸਿੱਖ ਸਾਹਮਣੇ ਖਲੋਤੇ ਹਨ। ਪਤਾ ਹੈ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਤੇਰੇ ਤੋਂ ਬਿਨਾਂ ਰੁਲਦਿਆਂ ਨੂੰ ਸਾਨੂੰ ਥਾਂ ਕਿਸ ਨੇ ਦੇਣੀ ਹੈ। ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਤੇਰੇ ਤੋਂ ਬਿਨਾਂ ਸਾਡੀ ਕੀਮਤ ਕਿਸ ਨੇ ਜਾਣਨੀ ਸੀ। ਤੂੰ ਤਾਂ ਆਪਣਾ ਰੂਪ ਸਾਨੂੰ ਦੇਈਂ ਬੈਠਾ ਹੈਂ। ਤੇਰੇ ਵੱਲ ਵੱਧਣ ਤੋਂ ਪਹਿਲਾਂ ਅਸੀਂ ਪਾਣੀ ਦੀ ਤਰ੍ਹਾਂ ਆਪਣੇ ਆਪ ਨੂੰ ਕੁਰਬਾਨ ਕਰਨਾ ਚਾਹੁੰਦੇ ਹਾਂ ਤੇ ਅੱਗੋਂ ਅਵਾਜ਼ ਆਈ, ਸਿੱਖਾ ! ਜੇ ਤੂੰ ਪਾਣੀ ਦੀ ਤਰ੍ਹਾਂ ਕੁਰਬਾਨ ਹੋਣ ਲਈ ਤੁਰਿਆ ਹੈਂ ਤਾਂ ਮੈਂ ਆਪਣਾ ਸੀਸ ਦੇ ਕੇ ਕੌਮ ਵਿਚ ਇਹੋ ਜਿਹਾ ਉਬਾਲ ਪੈਦਾ ਕਰਾਂਗਾ ਕਿ ਤੈਨੂੰ ਚੀਰਨ ਵਾਲੇ, ਤੈਨੂੰ ਉਬਾਲਣ ਵਾਲੇ, ਤੈਨੂੰ ਰੂੰ ਵਿਚ ਸਾੜਨ ਵਾਲਿਆਂ ਦੀਆਂ ਜੜ੍ਹਾਂ ਹਿਲਾ ਕੇ ਰੱਖ ਜਾਵਾਂਗਾ। ਚੇਤੇ ਰਖਿਉ, ਹਜ਼ੂਰ ਨੇ ਕਿਹਾ-

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ॥*
*ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ॥*

(ਅੰਗ ੬੦)

ਦੁੱਧ ਨੂੰ ਸੇਕ ਲੱਗਣ ਤੋਂ ਪਹਿਲਾਂ ਪਾਣੀ ਨੂੰ ਸੇਕ ਲੱਗਦਾ ਹੈ। ਭਾਈ ਦਿਆਲਾ ਜੀ ਉਬਲ ਗਏ। ਭਾਈ ਸਤੀ ਦਾਸ ਜੀ ਨੂੰ ਮੇਰੇ ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ ਲਿਆਂਦਾ ਗਿਆ। 10 ਨਵੰਬਰ 1675 ਦੀ ਸ਼ਾਮ ਹੋਣੀ ਸ਼ੁਰੂ ਹੋ ਗਈ। ਸੂਰਜ ਢਲਨ ਲੱਗਾ ਤੇ ਭਾਈ ਸਤੀ ਦਾਸ ਦੇ ਚਾਰ ਚੁਫੇਰੇ ਰੂੰ ਲਪੇਟ ਦਿੱਤਾ ਗਿਆ। ਸਿਰਫ਼ ਉਹਦਾ ਚੇਹਰਾ ਨੰਗਾ ਰੱਖਿਆ ਗਿਆ। ਗੁਰੂ ਤੇਗ਼ ਬਹਾਦਰ ਜੀ ਵੱਲ ਮੁੱਖ ਹੈ ਤੇ ਅੰਦਰੇ ਅੰਦਰ ਅਰਦਾਸ ਕਰਦਾ ਹੈ ਕਿ ਸੱਚੇ ਪਾਤਿਸ਼ਾਹ ! ਕ੍ਰਿਪਾ ਕਰ, ਮੇਰੇ ਅੰਦਰ ਨੂੰ ਬੱਲ ਦੇ। ਇਕ ਗੱਲ ਚੇਤੇ ਰਖਿਉ, ਗੁਰੂ ਤੇਗ਼ ਬਹਾਦਰ ਜੀ 'ਤੇ ਭਰੋਸਾ ਕਰਨ ਵਾਲਿਉ ! ਕਦੀ ਇਹ ਗੱਲ ਨਾ ਕਿਹਾ ਜੇ ਕਿ ਜ਼ਿੰਦਗੀ ਵਿਚ ਇਹ ਕੰਮ ਮੇਰੇ ਕੋਲੋਂ ਹੋ ਹੀ ਨਹੀਂ ਸਕਦਾ। ਮੇਰੇ ਗੁਰੂ ਤੇਗ਼ ਬਹਾਦਰ ਜੀ ਨੇ ਇਕ ਦੋਹਰਾ ਕਿਹਾ ਹੈ। ਕਹਿੰਦੇ ਹਨ ਜਿਸ ਦਿਨ ਤੇਰਾ ਬੱਲ ਖ਼ਤਮ ਹੋ ਜਾਏ। ਜਿਸ ਦਿਨ ਤੈਨੂੰ ਦੁਨੀਆਂ ਦੇ ਬੰਧਨ ਆ ਪੈਣ, ਜਿਸ ਦਿਨ ਕਿਸੇ ਵੀ ਖੇਤਰ ਵਿਚ ਨੁਕਸਾਨ ਹੋ ਜਾਏ, ਆਤਮਿਕ ਪੱਖੋਂ, ਸਰੀਰਕ

ਪੱਖੋਂ, ਵਪਾਰਿਕ ਪੱਖੋਂ, ਆਰਥਿਕ ਪੱਖੋਂ ਤਾਂ ਗੁਰੂ ਤੇਗ਼ ਬਹਾਦਰ ਜੀ ਦੀ ਟੇਕ ਲੈਣ ਵਾਲਿਆ ! ਘਬਰਾਈਂ ਨਾ। ਜੇ ਰੱਬ ਕਿਰਪਾ ਕਰੇ, ਤਾਂ ਹਾਥੀ ਨੂੰ ਵੀ ਬੱਲ ਦੇ ਕੇ ਉਹ ਤੰਦੂਏ ਤੋਂ ਬਚਾ ਸਕਦਾ ਹੈ। ਸਾਹਿਬ ਦੇ ਬਚਨ ਤੁਸੀਂ ਪੜ੍ਹਦੇ ਹੋ-

*ਬਲੁ ਛੁਟਕਿਓ ਬੰਧਨ ਪਰੇ*

ਅੰਦਰ ਦਾ ਬੱਲ ਚਲਾ ਗਿਆ। ਪਰ ਗੁਰੂ ਤੇਗ਼ ਬਹਾਦਰ ਮੇਹਰ ਕਰੇ, ਤਾਂ ਅੰਦਰ ਦੀ ਤਾਕਤ ਪੈਦਾ ਹੋ ਜਾਂਦੀ ਹੈ।

*ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥*

ਜਦੋਂ ਸਹਾਇਤਾ ਕਰਦੇ ਹਨ ਗੁਰੂ ਤੇਗ਼ ਬਹਾਦਰ ਜੀ ਤਾਂ ਫਿਰ ਕਹਿੰਦੇ ਹਨ-

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥*
*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥*

(ਅੰਗ ੧੪੨੯)

ਹੇ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਇਸ ਰੂੰ ਦੀ ਅੱਗ ਵਿਚ ਆਪ ਵਰਤੀਂ। ਸਿੱਖ ਦੇ ਚਾਰ ਚੁਫੇਰੇ ਰੂੰ ਲਪੇਟਿਆ ਗਿਆ। ਰੂੰ ਦੇ ਉਪਰ ਛੋਟੀ ਜਿਹੀ ਰੱਸੀ ਬੰਨ੍ਹ ਦਿੱਤੀ ਗਈ। ਭਾਈ ਸਤੀ ਦਾਸ ਅੰਦਰੋਂ ਗੁਰੂ ਦੇ ਸ਼ਬਦ ਵਿਚ ਜੁੜ ਗਿਆ। ਸਿੱਖ ਦੇ ਪੈਰਾਂ ਵਾਲੇ ਪਾਸਿਉਂ ਰੂੰ ਨੂੰ ਲਾਂਬੂ ਲਗਾਇਆ ਗਿਆ। ਸੁੱਕਾ ਰੂੰ ਸੀ। ਲਾਂਬੂ ਲੱਗਾ ਤੇ ਸਿੱਖ ਦੇ ਤਨ ਦਾ ਮਾਸ ਤਿੜ ਤਿੜ ਕਰਕੇ ਸੜਨ ਲੱਗਾ। ਕੁਝ ਸਮਾਂ ਰੂੰ ਨਾਲ ਲਪੇਟਿਆ ਤਨ ਖਲੋਤਾ ਰਿਹਾ ਤੇ ਜਦੋਂ ਇਹ ਅੱਗ ਚੇਹਰੇ 'ਤੇ ਪੈ ਗਈ ਅਤੇ ਛਾਤੀ ਨੂੰ ਸਾੜ ਦਿੱਤਾ। ਅੰਗ ਸਰੀਰ ਦਾ ਇਕ ਇਕ ਕਰਕੇ ਭੁੱਜਣ ਲੱਗਾ ਤਾਂ ਭਾਈ ਸਾਹਿਬ ਦੇ ਸਰੀਰ ਦਾ ਢਾਂਚਾ ਇਕ ਦਮ ਅੱਗੇ ਨੂੰ ਡਿਗਿਆ ਤੇ ਡਿਗਿਆ ਉਸ ਪਾਸੇ ਨੂੰ ਜਿਸ ਪਾਸੇ ਮੇਰੇ ਗੁਰੂ ਤੇਗ਼ ਬਹਾਦਰ ਜੀ ਦਾ ਪਿੰਜਰਾ ਪਿਆ ਸੀ। ਹੇ ਸੱਚੇ ਪਾਤਿਸ਼ਾਹ ! ਮੈਂ ਮਰ ਕੇ ਵੀ ਤੇਰੇ ਬੂਹੇ ਅੱਗੇ ਢੁੱਕਣਾ ਚਾਹੁੰਦਾ ਹਾਂ। ਮੈਂ ਤਨ ਨੂੰ ਸੜਨ ਤੋਂ ਬਾਅਦ ਵੀ ਤੇਰੇ ਚਰਨਾਂ ਵਿਚ ਆਪਣੇ ਆਪ ਨੂੰ ਫ਼ਿਦਾਹ ਕਰਨਾ ਚਾਹੁੰਦਾ ਹਾਂ। ਤੀਜੇ ਸਿੱਖ ਦੇ ਸਰੀਰ ਦੀਆਂ ਲਪਟਾਂ ਨਿਕਲੀਆਂ ਹਨ। ਤੇ ਦੇਖੋ ਗੁਰੂ ਕੇ ਸਿੱਖੋ ! ਗੁਰੂ ਤੇਗ਼ ਬਹਾਦਰ ਪਿੰਜਰੇ ਵਿਚ ਦੇਖਦੇ ਰਹੇ। ਮੇਰੀ ਸੱਚੀ ਸਰਕਾਰ ਜਦੋਂ ਤੀਜਾ ਸਿੱਖ ਅੱਜ ਪਿੰਜਰ ਬਣ ਕੇ ਅੱਧ ਸੜਿਆ ਸਰੀਰ ਜ਼ਮੀਨ 'ਤੇ ਡਿਗਿਆ ਪਿਆ ਹੈ ਤਾਂ ਗੁਰੂ ਤੇਗ਼ ਬਹਾਦਰ ਜੀ ਨੇ ਸਿੱਖ ਦੇ ਛੁਪਦੇ ਹੋਏ ਸੂਰਜ ਵੱਲ ਦੇਖ ਕੇ, ਢੱਲਦੀ ਹੋਈ ਸ਼ਾਮ ਵੱਲ ਤੱਕ ਕੇ ਫਿਰ ਪਰਤ ਕੇ ਅਵਾਜ਼ ਦਿੱਤੀ। ਕਹਿਣ ਲੱਗੇ - ਧੰਨ ਸਿੱਖੀ ! ਦੂਜੀ ਵਾਰ ਫੇਰ ਕਿਹਾ ਧੰਨ ਸਿੱਖੀ !! ਤੀਜੀ ਵਾਰ ਫੇਰ ਕਿਹਾ ਧੰਨ ਸਿੱਖੀ !!! ਤੇ ਇਕੋ ਦਮ ਤੀਜੀ ਵਾਰ ਧੰਨ ਸਿੱਖੀ ਕਹਿ ਕੇ ਮੁਸਕਰਾ ਪਏ। ਜੱਲਾਦ ਨੇ ਦੇਖਿਆ ਤੇ ਕਹਿਣ ਲੱਗਾ ਕਿ ਆਰੇ ਨਾਲ ਸਿੱਖ ਨੂੰ ਚੀਰਿਆ ਹੈ। ਉਬਲਦੇ ਪਾਣੀ ਵਿਚ

ਉਹਦੀ ਚਮੜੀ ਤੇ ਹੱਡੀਆਂ ਵੱਖ ਕਰ ਦਿੱਤੀਆਂ ਹਨ। ਰੂੰ ਵਿਚ ਅੱਗ ਨਾਲ ਸਿੱਖ ਦਾ ਤਨ ਸਾੜ ਦਿੱਤਾ ਹੈ ਤੇ ਤੁਸੀਂ ਮੁਸਕ੍ਰਾਏ ਕਿਉਂ ਹੋ ? ਤਾਂ ਗੁਰੂ ਤੇਗ਼ ਬਹਾਦਰ ਜੀ ਦਾ ਉੱਤਰ ਸੀ - ਐ ਜੱਲਾਦ ! ਇਕ ਉਸਤਾਦ ਨੇ ਇਕ ਵਿਦਿਆਰਥੀ ਨੂੰ ਸਿਖਸ਼ਾ ਦਿੱਤੀ ਹੋਵੇ। ਆਪਣੇ ਚੇਲੇ ਨੂੰ ਪੜ੍ਹਾਇਆ ਹੋਵੇ, ਵਿੱਦਿਆ ਦਿੱਤੀ ਹੋਵੇ ਤੇ ਜਿਸ ਉਸਤਾਦ ਦੇ ਪੜ੍ਹਾਏ ਹੋਏ ਵਿਦਿਆਰਥੀ ਚੇਲੇ ਉਹਦੀਆਂ ਅੱਖਾਂ ਦੇ ਸਾਹਮਣੇ ਚੰਗਾ ਇਮਤਿਹਾਨ ਦੇ ਕੇ ਪਾਸ ਹੋ ਕੇ, ਰੱਬ ਦੇ ਘਰ ਨੂੰ ਚਲੇ ਜਾਣ, ਉਹ ਉਸਤਾਦ ਸਮਝਦਾ ਹੈ ਕਿ ਮੇਰੀ ਮਿਹਨਤ ਸਫਲ ਹੋ ਗਈ। ਪਿਆਰਿਆ ! ਮੈਂ ਮੁਸਕ੍ਰਾਇਆ ਤਾਂ ਹਾਂ ਕਿ ਗੁਰਮਤਿ ਦੇ ਪੜ੍ਹਾਏ ਹੋਏ ਸਿੱਖ, ਅੱਜ ਉਹ ਸਾਬਤ ਪ੍ਰਮਾਤਮਾ ਦੇ ਘਰ ਨੂੰ ਜਾਂਦੇ ਪਏ ਹਨ।

ਸ਼ਾਮ ਦਾ ਵੇਲਾ ਆਇਆ ਤੇ ਮੇਰੀ ਸੱਚੀ ਸਰਕਾਰ ਦਾ ਪਿੰਜਰਾ ਪਰਤ ਕੇ ਉਸ ਹਵੇਲੀ ਨੂੰ ਲੈ ਤੁਰੇ ਹਨ। ਤੇ ਨਾਲ ਢੰਡੋਰਾ ਪਿਟਵਾ ਦਿੱਤਾ ਕਿ 11 ਨਵੰਬਰ ਦੀ ਸਵੇਰ ਨੂੰ ਗੁਰੂ ਤੇਗ਼ ਬਹਾਦਰ ਨੂੰ ਸਵੇਰੇ ਸਵੇਰੇ ਸ਼ਹੀਦ ਨਹੀਂ ਕੀਤਾ ਜਾਵੇਗਾ। ਦੁਪਹਿਰ ਤੱਕ ਪੂਰਾ ਹਜੂਮ ਇਕੱਠਾ ਹੋ ਜਾਏ ਫਿਰ ਜਿਹੜਾ ਤਿਲਕ ਤੇ ਜੰਞੂ ਦੇ ਸਾਹਮਣੇ ਉਹਨਾਂ ਦਾ ਸਾਥ ਦੇਣ ਲਈ ਖਲੋਤਾ ਹੈ ਤੇ ਜਿਸਨੂੰ ਹਿੰਦੋਸਤਾਨ ਦੇ ਲੋਕਾਂ ਨੇ ਆਪਣਾ ਗੁਰੂ ਮੰਨ ਲਿਆ ਹੈ। ਦੁਪਹਿਰ ਢੱਲਣ ਤੋਂ ਬਾਅਦ ਉਹਨੂੰ ਚਾਂਦਨੀ ਚੌਕ ਵਿਚ ਤੇਗ ਦੇ ਨਾਲ ਕਤਲ ਕੀਤਾ ਜਾਏਗਾ। ਆਪਣੀ ਆਪਣੀ ਥਾਂ ਪਹਿਲੇ ਆਣ ਕੇ ਮੱਲ ਲਉ। ਗੁਰਮੁਖੋ ! ਦੇਖੋ, ਇਹ ਐਲਾਨ ਸ਼ਾਮ ਨੂੰ ਕੀਤਾ ਗਿਆ। ਅੱਜ ਮੇਰੇ ਗੁਰੂ ਤੇਗ਼ ਬਹਾਦਰ ਹਵੇਲੀ ਵਿਚ ਸਰੀਰਕ ਤੌਰ 'ਤੇ ਇਕੱਲੇ ਹਨ। ਪਿੰਜਰੇ ਵਿਚ ਖਲੋਤੇ ਹਨ, ਸਾਰੀ ਰਾਤ ਸਿੱਖਾਂ ਦਾ ਅੱਖਾਂ ਸਾਹਮਣੇ ਸੀਨ ਆਉਂਦਾ ਰਿਹਾ। ਆਰੇ ਨਾਲ ਚੀਰਦਾ ਹੋਇਆ ਕਹਿੰਦਾ ਹੈ ਕਿ ਜਪੁਜੀ ਮੇਰੀ ਪੂਰੀ ਹੋ ਜਾਏ। ਉਬਲਦਾ ਹੋਇਆ ਦੇਗ ਵਿਚ ਕਹਿੰਦਾ ਹੈ ਕਿ ਦਾਤਾ ! ਮੇਰਾ ਸਿਦਕ ਨਿਭ ਜਾਏ। ਰੂੰ ਵਿਚ ਲਪੇਟਿਆ ਹੋਇਆ ਸੜਦਾ ਹੋਇਆ ਕਹਿ ਰਿਹਾ ਹੈ ਕਿ ਸੱਚੇ ਪਾਤਿਸ਼ਾਹ ! ਅੰਦਰ ਦੇ ਈਮਾਨ ਤੋਂ ਜ਼ਰਾ ਵੀ ਡੋਲ ਨਾ ਜਾਵਾਂ। ਸਤਿਗੁਰੂ ਨੇ ਰਾਤ ਪਿੰਜਰੇ ਵਿਚ ਬਤੀਤ ਕੀਤੀ। ਦੁਨੀਆਂ ਦਾ ਹਨੇਰ ਵਾਲਾ ਦਿਨ ਆਇਆ। 11 ਨਵੰਬਰ 1675 ਦਾ ਦਿਨ ਚੜ੍ਹਿਆ। ਇਧਰ ਸੂਰਜ ਦੀ ਲਾਲੀ ਚੜ੍ਹੀ। ਇਧਰ ਮੇਰੇ ਗੁਰੂ ਤੇਗ਼ ਬਹਾਦਰ ਜੀ ਦੇ ਚੇਹਰੇ 'ਤੇ ਲਾਲੀ ਭਖਣ ਲੱਗੀ। ਦੁਪਹਿਰ ਹੋਣ ਲੱਗੀ ਹੈ। ਹਜ਼ੂਰ ਦਾ ਪਿੰਜਰਾ ਚਾਂਦਨੀ ਚੌਕ ਲਿਆਂਦਾ ਗਿਆ। ਜਿਥੇ ਸਤਿਗੁਰੂ ਨੂੰ ਸ਼ਹੀਦ ਕੀਤਾ ਗਿਆ, ਇਥੇ ਇਕ ਬੋਹੜ ਦਾ ਰੁੱਖ ਸੀ। ਗੁਰੂ ਤੇਗ਼ ਬਹਾਦਰ ਜੀ ਨੂੰ ਪਿੰਜਰੇ ਤੋਂ ਬਾਹਰ ਕੱਢਿਆ ਗਿਆ। ਕਾਜ਼ੀ ਦਾ ਨਾਮ ਸੀ ਅਬਦੁਲ ਵਾਹਬ। ਜੱਲਾਦ ਦਾ ਨਾਮ ਸੀ ਜਲਾਲਦੀਨ, ਤੇ ਚੇਤੇ ਰਖਿਉ, ਦਰੋਗੇ ਦਾ ਨਾਮ ਸੀ ਅਬਦੁਲਾ। ਇਹ ਤਿੰਨੇ ਹਕੂਮਤ ਵਲੋਂ ਅਹਿਲਕਾਰ ਆਏ।

ਬਾਬਾ ਬੰਦਾ ਸਿੰਘ ਬਹਾਦਰ ਨੇ ਸਮਾਨਾ ਗਰਕ ਕੀਤਾ ਸੀ। ਕਿਉਂ ਸਮਾਨਾ ਗ਼ਰਕ ਕੀਤਾ ਸੀ, ਕਿਉਂਕਿ ਇਸ ਸਮਾਨੇ ਵਿਚ ਤਿੰਨੇ ਜੱਲਾਦ ਰਹਿੰਦੇ ਸਨ। ਜਲਾਲਦੀਨ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕਰਨ ਵਾਲਾ। ਸਾਸ਼ਲ ਬੇਗ ਤੇ ਬਾਸ਼ਲ ਬੇਗ ਗੁਰੂ ਤੇਗ਼ ਬਹਾਦਰ

ਜੀ ਦੇ ਪੋਤਰੇ ਬਾਬਾ ਜੋਰਾਵਰ ਸਿੰਘ ਤੇ ਬਾਬਾ ਫਤਿਹ ਸਿੰਘ ਨੂੰ ਸ਼ਹੀਦ ਕਰਨ ਵਾਲੇ। ਕਹਿੰਦਾ ਹੈ ਮੇਰੇ ਸੀਨੇ ਨੂੰ ਓਨੀ ਦੇਰ ਤੱਕ ਠੰਡ ਨਹੀਂ ਪੈਣੀ, ਜਿੰਨੀ ਦੇਰ ਤਕ ਮੈਂ ਇਹਨਾਂ ਜੱਲਾਦਾਂ ਨੂੰ ਸੋਧ ਨਾ ਲਵਾਂ। ਜਲਾਲਦੀਨ ਸਾਹਮਣੇ ਆਇਆ। ਗੁਰੂ ਤੇਗ਼ ਬਹਾਦਰ ਜੀ ਪਿੰਜਰੇ ਵਿਚ ਹਨ, ਪਿੰਜਰੇ ਦਾ ਦਰਵਾਜ਼ਾ ਖੋਲ੍ਹਿਆ ਗਿਆ। ਰੱਬ ਦੇ ਗੀਤ ਗਾਉਣ ਵਾਲਾ ਬੈਰਾਗ ਤੇ ਅਨੁਰਾਗ ਦਾ ਪੁੱਤਲਾ ਤਿਆਗੀ ਗੁਰੂ ਤੇਗ਼ ਬਹਾਦਰ ਸੱਚੀ ਸਰਕਾਰ, ਧਰਮ ਦੀ ਚਾਦਰ, ਹਿੰਦ ਦੀ ਚਾਦਰ, ਸ੍ਰਿਸ਼ਟੀ ਦੀ ਚਾਦਰ ਅੱਜ ਪਿੰਜਰੇ ਤੋਂ ਬਾਹਰ ਆਈ ਤੇ ਉਸ ਵੇਲੇ ਇਹਨਾਂ ਨੇ ਕੋਈ ਸ਼ਬਦ ਕਹੇ। ਹਜ਼ੂਰ ਦੇ ਸਾਹਮਣੇ ਖਲੋ ਕੇ ਕਾਜ਼ੀ ਨੇ ਕਿਹਾ ਕਿ ਸ਼ਾਇਦ ਤੁਹਾਨੂੰ ਪਤਾ ਨਹੀਂ, ਮੈਂ ਖ਼ਾਨਦਾਨੀ ਕਾਜ਼ੀ ਹਾਂ। ਮੇਰਾ ਬਾਪ ਵੀ ਕਾਜ਼ੀ ਸੀ ਤੇ ਮੇਰਾ ਦਾਦਾ ਵੀ ਕਾਜ਼ੀ ਸੀ। ਅਸੀਂ ਮੁਗ਼ਲ ਹਕੂਮਤ ਵਿਚ ਕਈ ਪੀੜ੍ਹੀਆਂ ਤੋਂ ਕਾਜ਼ੀ ਹਾਂ। ਤੇ ਨਾਲ ਜਲਾਲਦੀਨ ਆਣ ਕੇ ਕਹਿੰਦਾ ਹੈ ਕਿ ਤੁਹਾਨੂੰ ਸ਼ਾਇਦ ਭੁਲੇਖਾ ਹੋਵੇ। ਜੇ ਇਹ ਖ਼ਾਨਦਾਨੀ ਕਾਜ਼ੀ ਹੈ ਤਾਂ ਮੈਂ ਖ਼ਾਨਦਾਨੀ ਜੱਲਾਦ ਹਾਂ ਤੇ ਤੀਸਰਾ ਆਇਆ ਅਬਦੁਲਾ ਤੇ ਕਹਿਣ ਲੱਗਾ, ਮੈਂ ਖ਼ਾਨਦਾਨੀ ਦਰੋਗਾ ਹਾਂ।

ਮੇਰੇ ਗੁਰੂ ਤੇਗ਼ ਬਹਾਦਰ ਹੱਸ ਪਏ। ਕਹਿਣ ਲੱਗੇ - ਤੂੰ ਖ਼ਾਨਦਾਨੀ ਕਾਜ਼ੀ ਹੈਂ, ਤੂੰ ਖ਼ਾਨਦਾਨੀ ਜੱਲਾਦ ਹੈਂ, ਤੂੰ ਖ਼ਾਨਦਾਨੀ ਦਰੋਗਾ ਹੈਂ, ਪਰ ਦੇਖੋ ਕਿੰਨਾ ਰੱਬ ਨੇ ਸਬੱਬ ਬਣਾਇਆ ਹੈ ਕਿ ਮੈਂ ਖ਼ਾਨਦਾਨੀ ਸ਼ਹੀਦ ਹਾਂ। ਮੇਰਾ ਦਾਦਾ ਵੀ ਸ਼ਹੀਦ ਹੈ। ਤੇ ਚੇਤੇ ਰਖਿਉ, ਕੱਲ ਨੂੰ ਮੇਰੇ ਪੋਤਰੇ ਵੀ ਸ਼ਹੀਦ ਹੋਣਗੇ। ਪਰ ਇਥੇ ਥੋੜਾ ਜਿਹਾ ਫ਼ਰਕ ਪੈ ਜਾਣਾ ਹੈ। ਪੁੱਛਿਆ ਕਾਜ਼ੀ ਨੇ ਕਿਉਂ ? ਕਹਿੰਦੇ ਹਨ, ਤੇਰੇ ਖ਼ਾਨਦਾਨ ਵਿਚ ਕਾਜ਼ੀ ਦੀ ਪੱਦਵੀ ਨਹੀਂ ਰਹੇਗੀ। ਤੇਰੇ ਖ਼ਾਨਦਾਨ ਵਿਚ ਦਰੋਗੇ ਦੀ ਪਦਵੀ ਨਹੀਂ ਰਹੇਗੀ ਤੇ ਜੱਲਾਦ, ਤੇਰੇ ਖ਼ਾਨਦਾਨ ਵਿਚ ਤੇਰੀਆਂ ਜੜ੍ਹਾਂ ਹਿਲਾ ਦੇਣਗੇ। ਪਰ ਚੇਤੇ ਰੱਖੀਂ ਮੇਰੇ ਖ਼ਾਨਦਾਨ ਵਿਚ ਸ਼ਹੀਦੀਆਂ ਦੀਆਂ ਪਦਵੀਆਂ ਨੂੰ ਕੋਈ ਖੋਹ ਨਹੀਂ ਸਕੇਗਾ। ਮੇਰੇ ਖ਼ਾਨਦਾਨ ਵਿਚ ਜਗੀਰ ਚਲੇਗੀ। ਮੇਰੇ ਤਾਂ ਆਉਣ ਵਾਲੇ ਪਰਿਵਾਰ ਨੇ ਵੀ ਸ਼ਹਾਦਤ ਦਾ ਜਾਮ ਪੀਣਾ ਹੈ। ਕਾਜ਼ੀ ਦੇ ਮੱਥੇ 'ਤੇ ਤਿਊੜੀ ਆਈ। ਸਾਹਿਬ ਗੁਰੂ ਤੇਗ਼ ਬਹਾਦਰ ਜੀ ਨੂੰ ਸਾਹਮਣੇ ਲਿਆ ਕੇ ਕਹਿੰਦਾ ਹੈ ਕਿ ਮੌਤ ਵਾਸਤੇ ਤਿਆਰ ਹੋ ਜਾਉ।

ਗੁਰੂ ਕੇ ਸਿੱਖੋ ! 10 ਨਵੰਬਰ ਦੀ ਰਾਤ ਨੂੰ ਭਾਈ ਜੈਤੇ ਨੇ ਇਹਨਾਂ ਤਿੰਨਾਂ ਦੇ ਸਰੀਰ ਦੇਖੇ ਹਨ। 10 ਨਵੰਬਰ ਸਾਰੀ ਰਾਤ ਭਾਈ ਜੈਤਾ ਨਹੀਂ ਸੁੱਤਾ ਤੇ ਕਹਿੰਦੇ ਹਨ ਕਿ ਸਾਰੀ ਰਾਤ ਇਸ ਗੁਰਸਿੱਖ ਨੇ ਸਿਮਰਨ ਵਿਚ ਬਤੀਤ ਕੀਤੀ। ਕਿਉਂ ? ਹੇ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਇਕ ਕਿਰਪਾ ਕਰੀਂ। ਇਕ ਤਾਂ ਤੂੰ ਮੇਰੇ ਅੰਦਰ ਨੂੰ ਏਨਾ ਧੀਰਜ ਦੇਵੀਂ ਕਿ ਜਦੋਂ ਤੇਰੇ ਸਿਰ 'ਤੇ ਤੇਗ਼ ਚਲਦੀ ਹੋਵੇ ਤਾਂ ਮੇਰਾ ਹੋਕਾ ਤੇ ਮੇਰੇ ਅਥਰੂ ਨਾ ਬਾਹਰ ਨਿਕਲਦੇ ਹੋਣ। ਕਿਉਂ ? ਜੇ ਪਤਾ ਲੱਗ ਗਿਆ ਤਾਂ ਤੇਰੇ ਪਵਿੱਤਰ ਸਰੀਰ ਨੂੰ ਅਨੰਦਪੁਰ ਕਿਵੇਂ ਲੈ ਕੇ ਜਾਵਾਂਗਾ। ਕਿਰਪਾ ਕਰੀਂ, ਮੈਂ ਭੀੜ ਵਿਚ ਹੋਵਾਂਗਾ। ਪਰ ਤੇਰੇ ਸੀਸ 'ਤੇ ਤੇਗ਼ ਚਲੇ ਤਾਂ ਮੇਰੇ 'ਤੇ ਮਿਹਰ ਕਰੀਂ, ਮੈਂ ਉਸ ਦ੍ਰਿਸ਼ ਨੂੰ ਆਪਣੇ ਅੰਦਰ ਜਰ ਸਕਾਂ। ਕਿਉਂਕਿ ਚਸ਼ਮਦੀਦ ਗਵਾਹ

ਕੇਵਲ ਇਕ ਹੈ। ਰੰਗਰੇਟਾ ਗੁਰੂ ਕਾ ਬੇਟਾ ਭਾਈ ਜੈਤਾ ਜੀ। ਭਾਈ ਜੈਤਾ ਅੱਜ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ, ਸਾਰੀ ਰਾਤ ਸਿਮਰਨ ਵਿਚ ਰਹਿ ਕੇ, ਅੰਮ੍ਰਿਤ ਵੇਲੇ ਤਿਆਰ ਹੋ ਕੇ ਆ ਗਿਆ। ਲੁੱਕਦਾ ਪਿਆ ਹੈ ਲੋਕਾਂ ਵਿਚ ਕਿ ਮੇਰੇ ਚੇਹਰੇ ਨੂੰ ਕੋਈ ਪਹਿਚਾਣ ਨਾ ਲਵੇ। ਦੂਰ ਖਲੋਤਾ ਵੇਖਦਾ ਹੈ ਕਿ ਮੇਰੇ ਹਿੰਦ ਦੀ ਚਾਦਰ, ਮੇਰੇ ਗੁਰੂ ਤੇਗ ਬਹਾਦਰ ਸੱਚੇ ਪਾਤਿਸ਼ਾਹ 'ਤੇ ਹੁਣ ਕੀ ਵਾਪਰਨੀ ਹੈ। ਗੁਰੂ ਤੇਗ਼ ਬਹਾਦਰ ਜੀ ਦੇ ਕੋਲੋਂ ਪੁੱਛਿਆ ਕਿ ਅੰਤਲੀ ਇੱਛਾ ਕੀ ਹੈ ?

ਮੈਨੂੰ ਮੌਤ ਤੋਂ ਕੀ ਡਰਾਉਣਾ ਹੈ, ਮੈਂ ਤਾਂ ਲੋਕਾਂ ਨੂੰ ਮੌਤ ਦਾ ਪਾਠ ਪੜ੍ਹਾਇਆ ਹੈ। ਤੇ ਗੁਰੂ ਤੇਗ ਬਹਾਦਰ ਜੀ ਦੇ ਕੋਲੋਂ ਪੁੱਛਿਆ ਗਿਆ ਕਿ ਤੁਹਾਡੀ ਅੰਤਲੀ ਇੱਛਾ ਕੀ ਹੈ ? ਸਤਿਗੁਰੂ ਨੇ ਉਤਰ ਦਿੱਤਾ ਕਿ ਇਕ ਕੰਮ ਕਰੋ, ਮੇਰੇ ਇਸ਼ਨਾਨ ਦਾ ਪ੍ਰਬੰਧ ਕੀਤਾ ਜਾਏ। ਨੇੜੇ ਖੂਹੀ ਸੀ। ਉਸ ਖੂਹੀ ਵਿਚੋਂ ਜਲ ਕੱਢਿਆ ਗਿਆ। ਗੁਰੂ ਤੇਗ਼ ਬਹਾਦਰ ਸੱਚੀ ਸਰਕਾਰ ਨੇ, ਕਈ ਦਿਨਾਂ ਤੋਂ ਬਾਅਦ ਅੱਜ ਉਸ ਖੂਹੀ ਦੇ ਉਪਰ ਉਸ ਜਲ ਨਾਲ ਇਸ਼ਨਾਨ ਕੀਤਾ ਹੈ। ਇਸ਼ਨਾਨ ਕਰਨ ਤੋਂ ਬਾਅਦ ਸੋਹਣੇ ਬਸਤਰ ਪਾ ਲਏ ਹਨ। ਸੱਚੀ ਸਰਕਾਰ ਚੌਂਕੜਾ ਮਾਰ ਕੇ ਬੈਠ ਗਏ। ਆਪ ਤਿਲਕ ਨਹੀਂ ਲਗਾਇਆ। ਆਪ ਜਨੇਊ ਨਹੀਂ ਪਾਇਆ, ਪਰ ਚੇਤੇ ਰੱਖੋ, ਭਾਵੇਂ ਆਪ ਤਿਲਕ ਜਨੇਊ ਨਹੀਂ ਲਗਾਇਆ, ਪਰ ਕਿਸੇ ਦੇ ਧਰਮ ਦੀ ਅਜ਼ਾਦੀ ਨੂੰ ਖੋਹਣ ਦਾ ਕਿਸੇ ਨੂੰ ਹੱਕ ਨਹੀਂ। ਮੈਂ ਤਾਂ ਕਹਿੰਦਾ ਹਾਂ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹੋ। ਗੁਰੂ ਗ੍ਰੰਥ ਸਾਹਿਬ ਇਕੱਲਾ ਸਿੱਖਾਂ ਦਾ ਗੁਰੂ ਨਹੀਂ। ਗੁਰੂ ਗ੍ਰੰਥ ਸਾਹਿਬ ਮਨੁੱਖਤਾ ਦਾ ਗੁਰੂ ਹੈ। ਹਰ ਮਨੁੱਖ ਮਾਤਰ ਦਾ ਗੁਰੂ ਹੈ। ਆਪ ਪੁੱਛੋਗੇ ਕਿਉਂ ? ਇਥੇ ਰਾਮ ਦੀ ਅਵਾਜ਼ ਆਵੇਗੀ। ਇਥੇ ਗੋਪਾਲ ਦੀ ਅਵਾਜ਼ ਆਵੇਗੀ। ਇਥੇ ਮੁਰਲੀਧਰ ਦੀ ਅਵਾਜ਼ ਆਵੇਗੀ। ਇਥੇ ਰਹੀਮ ਦੀ ਅਵਾਜ਼ ਆਵੇਗੀ। ਇਥੇ ਅੱਲ੍ਹਾ ਸ਼ਬਦ ਸੁਣਾਈ ਦੇਵੇਗਾ। ਜੇ ਗੁਰੂ ਬਾਣੀ ਵਿਚ ਕਹਿੰਦਾ ਹੈ ਕਿ ਰਾਮ ਬੋਲ, ਰਾਮ ਬੋਲ, ਤਾਂ ਦੂਸਰੇ ਪਾਸੇ ਇਹੀ ਗੁਰੂ ਬੋਲ ਕੇ ਕਹਿੰਦਾ ਹੈ-

*ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥*
*ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥*

(ਅੰਗ ੧੩੮੧)

ਇਹੀ ਗੁਰੂ ਬੋਲ ਕੇ ਕਹਿੰਦਾ ਹੈ-

*ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥*
*ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥*

(ਅੰਗ ੧੩੮੧)

ਗੁਰਮੁਖੋ ! ਕਟੜਤਾ ਨਹੀਂ, ਸੰਕੀਰਤਾ ਨਹੀਂ। ਗੁਰੂ ਗ੍ਰੰਥ ਸਾਹਿਬ ਦਾ ਕੇਵਲ ਇਕ ਸਿਧਾਂਤ ਹੈ ੧ਓ ਨਾਲ ਜੁੜ ਜਾਣਾ। ਇਕ ਕਰਤੇ ਨਾਲ ਜੁੜਨਾ। ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਨੇ ਇਸ਼ਨਾਨ ਕੀਤਾ, ਇਸ਼ਨਾਨ ਤੋਂ ਬਾਅਦ ਕੁਝ ਗੱਲ ਬਾਤ ਹੋਈ। ਕਹਿਣ ਲੱਗੇ, ਸਾਹਮਣੇ ਜਲਾਦ ਤੇਗ ਪਿਆ ਤਿਖੀ ਕਰਦਾ ਹੈ। ਅੱਜ ਚਾਂਦਨੀ ਚੌਕ ਵਿਚ ਹਜ਼ਾਰਾਂ

ਦੀ ਗਿਣਤੀ ਵਿਚ ਲੋਕ ਇਕੱਠੇ ਹੋ ਕੇ ਆਏ ਹਨ। ਇਹ ਦੇਖਣ ਵਾਸਤੇ ਆਏ ਹਨ ਕਿ ਗੁਰੂ ਅਰਜਨ ਦੇਵ ਜੀ ਦੇ ਪੋਤਰੇ ਨੂੰ ਜਹਾਂਗੀਰ ਦਾ ਪੋਤਰਾ ਔਰੰਗਜ਼ੇਬ ਅੱਜ ਕਤਲ ਕਰਨ ਲੱਗਾ ਹੈ। ਦਾਦੇ ਦੀ ਦਾਦੇ ਨਾਲ ਟੱਕਰ ਸੀ। ਪੋਤੇ ਦੀ ਪੋਤੇ ਨਾਲ ਟੱਕਰ ਹੈ। ਉਦੋਂ ਲਾਹੌਰ ਸੀ, ਹੁਣ ਦਿੱਲੀ ਹੈ। ਉਦੋਂ ਜਹਾਂਗੀਰ ਸੀ, ਹੁਣ ਔਰੰਗਜ਼ੇਬ ਹੈ। ਔਰੰਗਜ਼ੇਬ ਦਾ ਜੱਲਾਦ ਜਲਾਲਦੀਨ ਤੇਗ਼ ਤਿਖੀ ਕਰਦਾ ਪਿਆ ਹੈ ਤੇ ਗੁਰੂ ਤੇਗ਼ ਬਹਾਦਰ ਜੀ ਨੇ ਕੁਝ ਸ਼ਬਦ ਕਹੇ। ਐ ਜੱਲਾਦ ! ਤੂੰ ਤੇਗ਼ ਨੂੰ ਤੇਜ਼ ਕਰ ਲੈ, ਪਰ ਚੇਤੇ ਰੱਖੀਂ, ਮੇਰਾ ਨਾਮ ਤੇਗ਼ ਬਹਾਦਰ ਹੈ। ਤੇਗ਼ ਬਹਾਦਰ ਦਾ ਅਰਥ ਹੈ ਜਿਹੜਾ ਤੇਗ਼ ਦਾ ਧਨੀ ਹੈ। ਮੈਂ ਕਰਤਾਪੁਰ ਦੀ ਜੰਗ ਵਿਚ ਤੇਗ਼ ਦਾ ਧਨੀ, ਤੇਗ਼ ਚਲਾ ਵੀ ਸਕਦਾ ਹਾਂ। ਇਕੱਲਾ ਚਲਾ ਨਹੀਂ ਸਕਦਾ, ਸਮਾਂ ਆਵੇ ਤਾਂ ਤੇਗ਼ ਖਾ ਵੀ ਸਕਦਾ ਹਾਂ। ਮੈਂ ਤੇਗ਼ ਬਹਾਦਰ ਹਾਂ। ਗੁਰੂ ਤੇਗ਼ ਬਹਾਦਰ ਕਹਿੰਦੇ ਹਨ ਕਿ ਔਰੰਗਜ਼ੇਬ ਨੂੰ ਕਹਿ ਦਿਉ, ਕਿ ਮੈਂ ਹਾਂ ਤੇਗ਼ ਤੇ ਕੱਢ ਲੈ ਤੇਗ਼ ਤੂੰ ਵੀ। ਤਾਂ ਹੀ ਮੇਰੇ ਗੁਰੂ ਕਲਗੀਧਰ ਜੀ ਨੇ ਜਿਸ ਦਿਨ ਤੇਗ਼ ਪਕੜੀ, ਤਾਂ ਔਰੰਗਜ਼ੇਬ ਨੂੰ ਚਿੱਠੀ ਲਿਖ ਕੇ ਕਿਹਾ ਸੀ ਜ਼ਫ਼ਰਨਾਮੇ ਵਿਚ-

*ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸਤ॥*
*ਹਲਾਲ ਹਸਤ ਬੁਰਦਨ ਬਾ ਸ਼ਮਸ਼ੀਰ ਦਸਤ॥*

ਜਦੋਂ ਸਾਰੇ ਹੀਲਿਆਂ ਤੋਂ ਪਾਣੀ ਟੱਪ ਜਾਏ, ਉਦੋਂ ਤੇਗ਼ 'ਤੇ ਹੱਥ ਪਾਉਣਾ ਜਾਇਜ਼ ਹੈ। ਭਾਈ ਸਾਹਿਬ ਜੈਤਾ ਆਪਣੇ ਨਾਲ ਕੱਪੜੇ ਲੈ ਕੇ ਆਇਆ ਹੈ ਕਿ ਗੁਰੂ ਤੇਗ਼ ਬਹਾਦਰ ਸੱਚੀ ਸਰਕਾਰ ! ਮੈਂ ਤੇਰੇ ਉਤਰੇ ਹੋਏ ਸੀਸ ਨੂੰ ਇਹਨਾਂ ਕੱਪੜਿਆਂ ਵਿਚ ਲਪੇਟ ਕੇ ਅਨੰਦਪੁਰ ਦੀ ਧਰਤੀ 'ਤੇ ਲੈ ਕੇ ਜਾਵਾਂਗਾ। ਸਤਿਗੁਰੂ ਨੇ ਇਸ਼ਨਾਨ ਕੀਤਾ। ਚੌਂਕੜਾ ਮਾਰਿਆ ਤੇ ਜਪੁ ਜੀ ਸਾਹਿਬ ਦਾ ਪਾਠ ਸ਼ੁਰੂ ਹੋ ਗਿਆ। ਸਿੱਖਾਂ ਨੇ ਵੀ ਪਾਠ ਕਰਦਿਆਂ ਸ਼ਹਾਦਤ ਦਾ ਜਾਮ ਪੀਤਾ ਸੀ। ਤੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਵੀ ਜਪੁ ਜੀ ਸਾਹਿਬ ਦਾ ਪਾਠ ਸ਼ੁਰੂ ਕੀਤਾ। ਲੋਕਾਂ ਨੇ ਆਪਣੇ ਕਾਲਜੇ ਪਕੜ ਲਏ। ਦਰਦਮੰਦਾਂ ਦੀਆਂ ਅੱਖਾਂ ਵਿਚ ਨੀਰ ਵਹਿ ਤੁਰਿਆ। ਹਮਦਰਦੀ ਕਰਨ ਵਾਲਿਆਂ ਨੇ ਮੂੰਹ ਬੰਦ ਕਰਕੇ ਹਉਕੇ ਲਏ। ਇਕੋ ਦਮ ਅਸਮਾਨ ਦੇ ਉਤੇ ਲਾਲੀ ਛਾ ਗਈ। ਗੁਰੂ ਤੇਗ਼ ਬਹਾਦਰ ਜੀ ਇਸ ਪਉੜੀ 'ਤੇ ਆ ਪਹੁੰਚੇ-

*ਜਤੁ ਪਾਹਾਰਾ ਧੀਰਜੁ ਸੁਨਿਆਰੁ॥*
*ਅਹਰਣਿ ਮਤਿ ਵੇਦੁ ਹਥੀਆਰੁ॥*
*ਭਉ ਖਲਾ ਅਗਨਿ ਤਪ ਤਾਉ॥*
*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥*
*ਘੜੀਐ ਸਬਦੁ ਸਚੀ ਟਕਸਾਲ॥*

ਤੇ ਨੌਵਾਂ ਗੁਰੂ ਕਹਿ ਰਿਹਾ ਸੀ-

*ਜਿਨ ਕਉ ਨਦਰਿ ਕਰਮੁ ਤਿਨ ਕਾਰ॥*
*ਨਾਨਕ ਨਦਰੀ ਨਦਰਿ ਨਿਹਾਲ॥*

ਸਲੋਕ ਸ਼ੁਰੂ ਹੋ ਗਿਆ-

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*
*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥*
*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥*

ਅਵਾਜ਼ ਆਉਂਦਿਆਂ ਆਉਂਦਿਆਂ ਸਿਰ ਝੁਕਿਆ। ਚੇਤੇ ਰਖਿਉ, ਹਕੂਮਤ ਅੱਗੇ ਨਹੀਂ, ਉਸ ਅਕਾਲ ਪੁਰਖ ਦੇ ਅੱਗੇ ਜਿਸ ਦੀ ਇਲਾਹੀ ਬਾਣੀ ਗਾਈ ਜਾ ਰਹੀ ਸੀ-

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥*

(ਜਪੁ ਜੀ ਸਾਹਿਬ)

ਕੇਤੀ ਛੁਟੀ ਨਾਲਿ ਕਹਿਣ ਦੀ ਦੇਰ ਸੀ ਕਿ ਜਲਾਲਦੀਨ ਨੇ ਦੋਨਾਂ ਹੱਥਾਂ ਵਿਚ ਤੇਗ਼ ਪਕੜ ਕੇ ਇਕੋ ਵਾਰ ਕੀਤਾ ਤੇ ਮੇਰੇ ਨੌਵੇਂ ਗੁਰੂ ਤੇਗ਼ ਬਹਾਦਰ ਜੀ ਦੇ ਧੜ ਤੋਂ ਸੀਸ ਨੂੰ ਅਲਹਿਦਾ ਕਰ ਕੇ ਰੱਖ ਦਿੱਤਾ। ਸੀਸ ਇਕ ਪਾਸੇ ਹੈ, ਧੜ ਇਕ ਪਾਸੇ ਹੈ। ਗੁਰਮੁਖੋ ! ਭਾਵੇਂ ਗੁਰੂ ਕਲਗੀਧਰ ਜੀ ਨੇ, ਇਹ ਬਚਨ ਉਚਾਰਨ ਕੀਤੇ ਕਿ

*ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*
*ਸਾਧਨ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨਾ ਉਚਰੀ॥*

(ਬਚਿਤ੍ਰ ਨਾਟਕ)

ਗੁਰਮੁਖੋ ! ਸੀਸ ਦੇ ਦਿੱਤਾ, ਪਰ ਹਾਏ ਤੇ ਸੀ ਦੀ ਅਵਾਜ਼ ਨਹੀਂ ਆ ਰਹੀ ਸੀ-

*ਧਰਮ ਹੇਤ ਸਾਕਾ ਜਿਨਿ ਕੀਆ। ਸੀਸ ਦੀਆ ਪਰ ਸਿਰਰੁ ਨ ਦੀਆ।*
*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ।*

ਔਰੰਗਜ਼ੇਬ ਦੇ ਸਿਰ ਉੱਤੇ ਠੀਕਰਾ ਭੰਨ ਕੇ ਗਏ।

*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥*
*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥*

ਪ੍ਰਮਾਤਮਾ ਦੇ ਘਰ ਵਿਚੋਂ ਜੈ ਜੈਕਾਰ ਦੀ ਅਵਾਜ਼ ਪਈ ਆਉਂਦੀ ਸੀ। ਜਦੋਂ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਧੜ ਤੋਂ ਅਲਹਿਦਾ ਕੀਤਾ ਗਿਆ ਤਾਂ ਮਾਤ ਨਾਨਕੀ ਨੇ ਅਨੰਦਪੁਰ ਵਿਚ ਆਪਣੇ ਕਾਲਜੇ ਨੂੰ ਘੁੱਟ ਕੇ ਪਕੜ ਲਿਆ। ਕਿਉਂਕਿ ਆਂਦਰਾਂ ਨੇ ਮਾਂ ਦੇ ਅੰਦਰ ਨੂੰ ਧੂਹ ਪਾਈ ਹੈ। ਭਾਈ ਜੈਤਾ ਤੁਰਿਆ ਫਿਰਦਾ ਹੈ। ਚਾਰ ਚੁਫੇਰੇ ਹਨੇਰੀ ਝੁਲ ਗਈ, ਝੱਖੜ ਝੁਲ

ਗਿਆ। ਹਨੇਰੀ ਆਈ ਤੇ ਲੋਕ ਘਰਾਂ ਨੂੰ ਚਲੇ ਗਏ, ਤੇ ਗੁਰੂ ਕਾ ਲਾਲ ਭਾਈ ਜੈਤਾ ਉਹ ਮੌਕੇ ਦੀ ਤਾੜ ਵਿਚ ਹੈ ਕਿ ਹੇ ਮੇਰੀ ਸੱਚੀ ਸਰਕਾਰ ! ਸਾਡਾ ਦਿੱਲੀ ਵਿਚ ਰਹਿਣ ਦਾ ਕੀ ਫਾਇਦਾ ਜੇ ਤੇਰਾ ਪਵਿੱਤਰ ਧੜ ਤੇ ਸੀਸ ਨਾ ਆਪਾਂ ਸਾਂਭ ਸਕੇ।

ਗੁਰਮੁਖੋ ! ਇਕੋ ਦਮ ਰਾਤ ਦੇ ਅੰਧੇਰੇ ਵਿਚ ਅੱਗੇ ਵਧਿਆ। 11 ਨਵੰਬਰ 1675 ਦੀ ਸ਼ਾਮ ਹੈ। ਭਾਈ ਜੈਤਾ ਜੀ ਅੱਗੇ ਵਧੇ, ਇਕੋ ਦਮ ਸਤਿਗੁਰੂ ਜੀ ਦੇ ਸੀਸ ਨੂੰ ਧਰਤੀ ਤੋਂ ਚੁਕਿਆ ਤੇ ਅੱਖਾਂ ਦੇ ਅੱਥਰੂ ਪੀ ਗਿਆ। ਅੰਦਰ ਦੇ ਹੋਕਿਆਂ ਨੂੰ ਅੰਦਰ ਹੀ ਦਬਾ ਗਿਆ। ਸੱਚੀ ਸਰਕਾਰ ਦਾ ਸੀਸ ਚੁਕਿਆ ਤੇ ਕੱਪੜੇ ਵਿਚ ਲਪੇਟ ਕੇ, ਘੁੱਟ ਕੇ ਆਪਣੇ ਸੀਨੇ ਨਾਲ ਲਗਾ ਕੇ ਕਿਹਾ, ਸੱਚੇ ਪਾਤਿਸ਼ਾਹ ! ਹੁਣ ਸਿੱਖ ਦੇ ਸਿਰ ਉੱਤੇ ਹੱਥ ਰੱਖੀਂ। ਮੈਂ ਸੀਸ ਤੇਰੇ ਪੁੱਤਰ ਕੋਲ ਲੈ ਕੇ ਚੱਲਿਆ ਹਾਂ। ਮੈਂ ਸੀਸ ਤੇਰੀ ਮਾਤਾ ਕੋਲ ਲੈ ਕੇ ਚੱਲਿਆ ਹਾਂ। ਸਿੱਖ ਦੇ ਅੰਗ ਸੰਗ ਰਹੀਂ। ਇੰਨੀ ਦੇਰ ਨੂੰ ਗੱਡੇ ਲੰਘੇ। ਲੱਖੀ ਸ਼ਾਹ ਵਣਜਾਰਾ ਲੰਘਿਆ ਤੇ ਲੱਖੀ ਸ਼ਾਹ ਵਣਜਾਰਾ ਕੌਣ ਹੈ ? ਭਾਈ ਸਾਹਿਬ ਮਨੀ ਸਿੰਘ ਜੀ ਦੇ ਸੌਹਰਾ ਹਨ। ਭਾਈ ਮਨੀ ਸਿੰਘ ਹੋਣਾਂ ਦੀ ਸੁਪੱਤਨੀ ਬੀਬੀ ਸੀਤੋ ਬਾਈ ਲੱਖੀ ਸ਼ਾਹ ਵਣਜਾਰੇ ਦੀ ਬੱਚੀ ਹੈ। ਲੱਖੀ ਸ਼ਾਹ ਵਣਜਾਰਾ ਕਹਿੰਦਾ ਹੈ ਕਿ ਕਾਹਦਾ ਤੂੰ ਸ਼ਾਹ ਹੈਂ ਜੇ ਗੁਰੂ ਤੇਗ ਬਹਾਦਰ ਜੀ ਦਾ ਧੜ ਚੁਰੱਸਤੇ ਵਿਚ ਰੁਲਦਾ ਰਹੇ। ਧੜ ਚੁਕਿਆ, ਗੱਡੇ 'ਤੇ ਰੱਖਿਆ ਤੇ ਆਪਣੇ ਘਰ ਨੂੰ ਤੁਰਿਆ।

ਮੇਰੇ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਤੁਹਾਨੂੰ ਦੋ ਸ਼ਾਹ ਮਿਲੇ। ਇਕ ਸ਼ਾਹ ਬਾਬਾ ਬਕਾਲਾ ਦੀ ਧਰਤੀ 'ਤੇ ਮਿਲਿਆ। ਉਹ ਵੀ ਸ਼ਾਹ ਸੀ। ਉਸਨੇ ਤੈਨੂੰ ਭੋਰੇ ਵਿਚੋਂ ਤਰਲੇ ਕਰਕੇ, ਬਾਹਰ ਲਿਆਂਦਾ। ਤੇ ਪੱਲੂ ਫੇਰ ਕੇ ਕਿਹਾ ਲੋਕੋ, ਭੁੱਲੋ ਨਾ, ਗੁਰੂ ਲੱਭ ਗਿਆ ਜੇ। ਇਕ ਸ਼ਾਹ ਤਾਂ ਧੜ ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਚ ਮਿਲਿਆ ਤੇ ਜਿਹੜਾ ਘਰ ਨੂੰ ਫੂਕ ਕੇ ਕਹਿੰਦਾ ਹੈ ਲੋਕੋ ! ਮੇਰੇ ਘਰ ਦੇ ਨੇੜੇ ਨਾ ਆਇਉ, ਮੇਰੇ ਘਰ ਦਾ ਸਭ ਕੁਝ ਹੀ ਫੂਕਿਆ ਗਿਆ ਹੈ। ਇਕ ਸ਼ਾਹ ਨੇ ਸ਼ਾਹਾਂ ਦੇ ਸ਼ਾਹ ਨੂੰ ਜੱਗ ਦੇ ਵਿਚ ਇੰਝ ਪ੍ਰਗਟਾਇਆ – ਗੁਰੂ ਲਾਧੋ ਰੇ, ਗੁਰੂ ਲਾਧੋ ਰੇ, ਗੁਰੂ ਲਾਧੋ ਰੇ, ਕੋਠੇ ਚੜ੍ਹ ਉਸ ਰੌਲਾ ਪਾਇਆ। ਇਕ ਸ਼ਾਹ ਨੇ ਸ਼ਾਹਾਂ ਦੇ ਸ਼ਾਹ ਦਾ ਧੜ ਦਿੱਲੀ ਵਿਚ ਇੰਝ ਲੁਕਾਇਆ। ਆਪਣੇ ਹੱਥੀਂ ਆਪਣੇ ਸਾਹਮਣੇ ਗੁਰੂ ਸਰੀਰ ਨੂੰ ਲਾਂਬੂ ਲਗਾਇਆ। ਉਸਨੇ ਆਪਣਾ ਫ਼ਰਜ਼ ਨਿਭਾਹਿਆ।

ਗੁਰਮੁਖੋ ! ਪਹਿਲੇ ਦਿਨ ਇਸ ਗੁਰੂ ਦੇ ਲਾਲ ਨੇ 40 ਕਿਲੋਮੀਟਰ ਪੰਧ ਕੀਤਾ ਹੈ। ਭਾਈ ਜੈਤਾ ਤੁਰਿਆ ਜਾਂਦਾ ਹੈ ਤੇ ਨਾਲ ਅਰਦਾਸ ਕਰਦਾ ਜਾਂਦਾ ਹੈ ਕਿ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ! ਹੁਣ ਸਹਾਇਤਾ ਕਰੀਂ। ਪੰਜ ਪੜਾਅ ਕੀਤੇ ਹਨ ਇਸ ਗੁਰੂ ਦੇ ਲਾਲ ਨੇ। ਪਹਿਲਾਂ ਦਿੱਲੀ ਤੋਂ ਰਾਤ ਨੂੰ ਤੁਰਿਆ। ਸੀਸ ਨੂੰ ਸੀਨੇ ਨਾਲ ਲਗਾ ਕੇ ਇਸਨੇ ਦਿੱਲੀ ਟੱਪ ਕੇ ਯੂ.ਪੀ. ਵਿਚ ਇਕ ਥਾਂ ਹੈ, ਬਾਗ ਪੱਟ, ਪਹਿਲਾ ਪੜਾਅ ਇਸਨੇ ਬਾਗ ਪੱਟ ਕੀਤਾ ਹੈ। ਇਥੇ ਇਕ ਦਰਗਾਹ ਸੀ। ਉਸ ਦਰਗਾਹ ਉੱਤੇ ਇਕ ਸੂਫ਼ੀ ਫ਼ਕੀਰ ਸੀ, ਉਹਦਾ ਨਾਮ ਸੀ ਸ਼ੇਖ਼ ਹਜ਼ਰਤ ਵਾਉ ਦੀਨ। ਦਿਨ ਚੜ੍ਹਦਾ ਪਿਆ ਹੈ। 12 ਨਵੰਬਰ ਦੀ ਸਵੇਰ ਹੁੰਦੀ ਪਈ ਹੈ। ਭਾਈ ਜੈਤਾ ਲੁਕਦਾ ਹੋਇਆ ਇਸ ਦਰਗਾਹ ਦੇ ਕੋਲ ਗਿਆ ਤੇ ਇਸ ਸ਼ੇਖ਼ ਹਜ਼ਰਤ

ਵਾਉਦੀਨ ਨੇ ਪੁੱਛਿਆ, ਤੂੰ ਕੌਣ ਹੈਂ ? ਕਹਿਣ ਲੱਗਾ ਜੇ ਤੂੰ ਸੱਚ ਪੁੱਛੇਂ ਤਾਂ ਮੈਂ ਗੁਰੂ ਤੇਗ਼ ਬਹਾਦਰ ਜੀ ਦਾ ਸਿੱਖ ਹਾਂ। ਹਜ਼ਰਤ ਵਾਉਦੀਨ ਕਹਿੰਦਾ ਹੈ, ਗੁਰੂ ਤੇਗ਼ ਬਹਾਦਰ ਦਾ ਸਿੱਖ ? ਕਹਿੰਦਾ ਹੈ ਹਾਂ। ਸ਼ੇਖ਼ ਕਹਿੰਦਾ ਹੈ ਸੁਣਾ, ਗੁਰੂ ਤੇਗ਼ ਬਹਾਦਰ ਜੀ ਕਿਥੇ ਹਨ ? ਇਕੋ ਦਮ ਸੀਸ ਨੂੰ ਘੁੱਟ ਕੇ ਸੀਨੇ ਨਾਲ ਲਗਾ ਲਿਆ ਕਿ ਕਿਤੇ ਮੇਰੇ ਗੁਰੂ ਦਾ ਸੀਸ ਨਾ ਮੇਰੇ ਕੋਲੋਂ ਖੋਹ ਲਵੇ। ਭਰੇ ਹੋਏ ਗਲੇ ਨਾਲ ਕਿਹਾ, ਕਿ ਗੁਰੂ ਜੀ ਸ਼ਹੀਦ ਹੋ ਗਏ ਹਨ। ਸੀਸ ਲੈ ਕੇ ਅਨੰਦਪੁਰ ਚੱਲਿਆ ਹਾਂ। ਤੁਸੀਂ ਮੇਰੀ ਕੁਝ ਮਦਦ ਕਰ ਸਕਦੇ ਹੋ ? ਹਜ਼ਰਤ ਵਾਉਦੀਨ ਸ਼ੇਖ਼ ਨੇ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਦੇਖਿਆ ਤੇ ਸੱਜਦਾ ਕਰਕੇ ਰੋ ਪਿਆ। ਕਹਿਣ ਲੱਗਾ, ਸਿੱਖਾ ! ਤੁਰਿਆ ਕਦੋਂ ਦਾ ਹੈਂ ? ਕਹਿੰਦਾ ਹੈ ਰਾਤ ਦਾ ਚੱਲਿਆ ਹਾਂ। ਇਕ ਖਿਨ ਨਹੀਂ ਕਿਤੇ ਰੁਕਿਆ ਹਾਂ। ਇਸ ਬਾਗ ਪੱਟ ਵਿਚ ਇਕ ਹਿੰਦੂ ਵੀਰ ਸੀ ਉਹਦਾ ਨਾਮ ਸੀ ਭਾਈ ਕ੍ਰਿਸ਼ਨ ਪਾਲ। ਇਸ ਹਜ਼ਰਤ ਸ਼ੇਖ਼ ਵਾਉਦੀਨ ਨੇ, ਭਾਈ ਜੈਤੇ ਨੂੰ ਉਸ ਹਿੰਦੂ ਵੀਰ ਦੇ ਘਰ ਪਹੁੰਚਾ ਦਿੱਤਾ। ਰਾਤ ਦਾ ਕੁਝ ਖਾਧਾ ਪੀਤਾ ਨਹੀਂ ਸੀ। ਕਹਿੰਦੇ ਹਨ ਕਿ ਉਸ ਹਿੰਦੂ ਵੀਰ ਕ੍ਰਿਸ਼ਨ ਪਾਲ ਨੇ ਭਾਈ ਜੈਤੇ ਦੇ ਪ੍ਰਸ਼ਾਦ ਪਾਣੀ ਦਾ ਇੰਤਜ਼ਾਮ ਕੀਤਾ ਤੇ ਗੁਰੂ ਤੇਗ਼ ਬਹਾਦਰ ਜੀ ਦੇ ਸੀਸ ਨੂੰ ਦੇਖਦਾ ਰਿਹਾ।

12 ਨਵੰਬਰ ਦਾ ਦਿਨ ਚੜ੍ਹਿਆ ਤੇ ਭਾਈ ਸਾਹਿਬ ਨੇ ਅਰਾਮ ਨਹੀਂ ਕੀਤਾ, ਤੇ ਜਦੋਂ ਸੂਰਜ ਚੜ੍ਹ ਆਇਆ ਤਾਂ ਗੁਰੂ ਤੇਗ਼ ਬਹਾਦਰ ਜੀ ਦੇ ਸੀਸ ਨੂੰ ਜਿਸ ਚਾਦਰ ਵਿਚ ਇਸਨੇ ਲਪੇਟਿਆ ਸੀ, ਉਸ ਚਾਦਰ ਨੂੰ ਖ਼ੂਨ ਨਾਲ ਲੱਥ ਪੱਥ ਹੋਈ ਨੂੰ, ਪਰਤ ਕੇ ਬਦਲ ਲਿਆ ਹੈ। ਇਥੋਂ ਤੁਰਿਆ ਤੇ ਸਿੱਧੇ ਰਸਤੇ ਨਹੀਂ, ਜੰਗਲ ਦੀਆਂ ਝਾੜੀਆਂ ਨੂੰ ਮਿਦਦਾ, ਕੰਡਿਆਂ ਨੂੰ ਲਤਾੜਦਾ 12 ਨਵੰਬਰ ਸਾਰਾ ਦਿਨ, ਭਾਈ ਸਾਹਿਬ ਭਾਈ ਜੈਤਾ ਜੀ, ਮਾਨੋ ਪਵਨ ਬਣ ਕੇ ਦੌੜਦਾ ਰਿਹਾ। ਉਧਰ ਸ਼ਾਮ ਦਾ ਸੂਰਜ ਢੱਲ ਗਿਆ। ਇੱਧਰ ਸਿੱਖ ਥੱਕ ਗਿਆ। ਸਾਰਾ ਦਿਨ ਤੁਰਦਾ ਰਿਹਾ, ਪਰ ਬਾਣੀ ਪੜ੍ਹਦਿਆਂ ਸਾਹਮਣੇ ਦੇਖਿਆ, ਕਿ ਜਰਨੈਲੀ ਸੜਕ ਸੀ, ਜਿਸ ਨੂੰ ਤੁਸੀਂ ਅੱਜ ਜੀ.ਟੀ. ਰੋਡ ਹਾਈਵੇ ਕਹਿੰਦੇ ਹੋ। ਬਾਗ ਪੱਟ ਤੋਂ ਤੁਰਿਆ ਤੇ ਤਰਾਵੜੀ ਆ ਪਹੁੰਚਿਆ। ਚਿਤ ਵਿਚ ਆਇਆ ਕਿ ਰਾਤ ਪੈ ਗਈ ਹੈ। ਜੰਗਲ ਦਾ ਰਸਤਾ ਹੈ। ਮਨਾ ! ਕਿਹੜੇ ਪਾਸੇ ਜਾਏਂਗਾ। ਇਥੇ ਨਵਾਬ ਦਾ ਕਿਲ੍ਹਾ ਸੀ ਤੇ ਕਿਲ੍ਹੇ ਦੇ ਨਾਲ ਇਕ ਛੱਪੜ ਸੀ। ਇਥੇ ਧੋਬੀ ਆ ਕੇ ਕੱਪੜੇ ਧੋਂਦੇ ਸਨ।

ਭਾਈ ਜੈਤਾ ਝਾੜੀਆਂ ਤੋਂ ਓਹਲੇ ਥਾਂ ਭਾਲਦਾ ਪਿਆ ਹੈ। ਦੋ ਘੜੀਆਂ ਕਿਤੇ ਟਿੱਕ ਕੇ ਬਹਿ ਜਾਵਾਂ ਤੇ ਥੋੜਾ ਜਿਹਾ ਆਰਾਮ ਕਰਾਂ। ਸਵੇਰੇ ਤਾਰਿਆਂ ਦੀ ਲੋਏ ਲੋਏ ਫਿਰ ਅੱਗੇ ਨੂੰ ਚੱਲ ਪਵਾਂਗਾ। ਜਦੋਂ ਇਹ ਝਾੜੀਆਂ ਵਿਚ ਤੁਰਦਾ ਪਿਆ ਹੈ ਤਾਂ ਇਹਦੇ ਪੈਰਾਂ ਨਾਲ ਮਿਦਦੇ ਹੋਏ ਕੱਖਾਂ ਦੀ ਅਵਾਜ਼ ਆਈ। ਇਕ ਧੋਬੀ ਕੱਪੜੇ ਪਿਆ ਧੋਂਦਾ ਸੀ। ਉਹ ਕੱਪੜੇ ਬੰਨ੍ਹ ਕੇ ਲਿਜਾਣ ਲੱਗਾ ਹੈ ਤੇ ਦੇਖਿਆ ਕਿ ਇਹਨਾਂ ਝਾੜੀਆਂ ਦੇ ਓਹਲੇ ਕੋਈ ਆਦਮੀ ਹੈ। ਅਵਾਜ਼ ਦਿੱਤੀ ਕਿ ਤੂੰ ਕੌਣ ਹੈਂ ? ਤੇ ਭਾਈ ਜੈਤੇ ਦੇ ਕੋਲੋਂ ਰਿਹਾ ਨਾ ਗਿਆ। ਇੰਝ ਲੱਗਾ ਜਿਵੇਂ ਅਵਾਜ਼ ਆਪਣਿਆਂ ਦੀ ਹੈ। ਅਵਾਜ਼ ਕਿਸੇ ਗੁਰੂ ਤੇਗ਼ ਬਹਾਦਰ ਜੀ ਦੇ ਸਿੱਖ ਦੀ ਹੈ।

ਕੱਪੜੇ ਲਪੇਟਦਾ ਪਿਆ ਹੈ ਤੇ ਕਹਿੰਦਾ ਹੈ ਕਿ ਤੂੰ ਕੌਣ ਹੈਂ ? ਤੇ ਭਾਈ ਜੈਤਾ ਕਹਿੰਦਾ ਹੈ, ਮੈਂ ਗੁਰੂ ਤੇਗ਼ ਬਹਾਦਰ ਜੀ ਦਾ ਸਿੱਖ ਹਾਂ। ਸਿੱਖ ਹੋਵੇ ਤੇ ਸਿੱਖ ਦਾ ਘਰ ਪਿੰਡ ਵਿਚ ਹੋਵੇ, ਤੇ ਝਾੜੀਆਂ ਦੇ ਔਹਲੇ ਰਾਤ ਰਹੇ। ਆ ਗੁਰੂ ਤੇਗ਼ ਬਹਾਦਰ ਦੇ ਸਿੱਖਾ, ਐ ਮੇਰੇ ਸਤਿਗੁਰੂ ਦੇ ਲਾਲ ! ਮੈਂ ਹਾਂ ਤਾਂ ਗ਼ਰੀਬ ਜਿਹਾ। ਕੱਪੜੇ ਧੋ ਕੇ ਅਸੀਂ ਗੁਜ਼ਾਰਾ ਕਰਦੇ ਹਾਂ। ਮੈਂ ਰਾਤ ਤੈਨੂੰ ਝਾੜੀਆਂ ਵਿਚ ਨਹੀਂ ਰਹਿਣ ਦੇਣਾ। ਆ, ਤੈਨੂੰ ਆਪਣੇ ਘਰ ਵਿਚ ਜੋ ਕੁਝ ਹੈ, ਮੈਂ ਹਾਜ਼ਰ ਕਰ ਦੇਂਦਾ ਹਾਂ।

ਭਾਈ ਜੈਤਾ ਨਿਕਲਿਆ ਬਾਹਰ। ਇਸ ਨੇ ਸੀਸ ਨੂੰ ਉਸੇ ਤਰ੍ਹਾਂ ਸੀਨੇ ਨਾਲ ਲਗਾਇਆ ਹੋਇਆ ਹੈ। ਕਿਸੇ ਨੂੰ ਪਤਾ ਨਹੀਂ ਲੱਗਣ ਦੇਂਦਾ ਤੇ ਉਸ ਧੋਬੀ ਦੇ ਘਰ ਚਲਾ ਗਿਆ। ਉਸ ਧੋਬੀ ਦਾ ਨਾਮ ਸੀ ਭਾਈ ਦੇਵਾ ਰਾਮ। ਭਾਈ ਦੇਵਾ ਰਾਮ ਦੇ ਘਰ ਚਲਾ ਗਿਆ। ਰਸਤੇ ਵਿਚ ਭਾਈ ਦੇਵਾ ਰਾਮ ਨੇ ਆਪ ਕੱਪੜਿਆਂ ਦੀ ਪੰਡ ਚੁੱਕੀ, ਤੇ ਭਾਈ ਜੈਤੇ ਨੂੰ ਪੁੱਛਦੇ ਹਨ, ਕਿ ਗੁਰੂ ਤੇਗ਼ ਬਹਾਦਰ ਜੀ ਦੀ ਰਾਜ਼ੀ ਖ਼ੁਸ਼ੀ ਦੱਸੋ। ਹੁਣ ਭਾਈ ਜੈਤਾ ਗਲੀ ਵਿਚ ਲੰਘਦਾ ਕੀ ਦੱਸੇ ਕਿ ਜਿਸ ਗੁਰੂ ਦੀ ਗੱਲ ਤੂੰ ਸੁਣਨੀ ਚਾਹੁੰਦਾ ਹੈਂ, ਉਸ ਗੁਰੂ ਦਾ ਸੀਸ ਆਪਣੇ ਸੀਨੇ ਨਾਲ ਲਗਾ ਕੇ ਤੇਰੇ ਘਰ ਆ ਗਿਆ ਹਾਂ। ਕਹਿਣ ਲੱਗਾ ਸਿੱਖਾ, ਗੁਰੂ ਤੇਗ਼ ਬਹਾਦਰ ਜੀ ਦੀ ਕੋਈ ਗੱਲ ਤੇ ਸੁਣਾ। ਜੈਤਾ ਚੁੱਪ ਕਰ ਗਿਆ, ਕੁਝ ਨਹੀਂ ਬੋਲਿਆ। ਭਾਈ ਜੈਤਾ ਜੀ ਘਰ ਗਿਆ ਤੇ ਅਵਾਜ਼ ਦਿੱਤੀ ਭਾਈ ਦੇਵਾ ਰਾਮ ਨੇ, ਭਾਗਵਾਨੇ ! ਦੇਖ ਅੱਜ ਗੁਰੂ ਤੇਗ਼ ਬਹਾਦਰ ਜੀ ਦਾ ਸਿੱਖ ਸਾਡੇ ਘਰ ਆਇਆ ਹੈ। ਉਸਨੇ ਦੀਵਾ ਬਾਲਿਆ। ਭਾਈ ਜੈਤੇ ਦਾ ਚਿਹਰਾ ਦੀਵੇ ਦੀ ਲੋਅ ਵਿਚ ਦੇਖਿਆ ਤੇ ਕਹਿੰਦਾ ਹੈ ਕਿ ਲਿਆ ਜੋ ਹੱਥ ਵਿਚ ਪਕੜਿਆ ਹੈ, ਸਾਨੂੰ ਪਕੜਾ ਦੇ। ਕੋਈ ਖ਼ਜ਼ਾਨਾ ਹੈ ? ਭਾਈ ਜੈਤਾ ਕਹਿੰਦਾ ਹੈ, ਇਹ ਉਹ ਖ਼ਜ਼ਾਨਾ ਹੈ, ਜਿਹੜਾ ਜਿੰਦ ਵਾਰ ਕੇ ਵੀ ਕਿਸੇ ਨੂੰ ਦਿੱਤਾ ਨਹੀਂ ਜਾ ਸਕਦਾ। ਜਿੰਦ ਬਦਲੇ ਵੀ ਨਹੀਂ ਦਿੱਤਾ ਜਾ ਸਕਦਾ ? ਕਹਿਣ ਲੱਗੇ ਲਿਆ ਅਸੀਂ ਸਾਂਭ ਦੇਂਦੇ ਹਾਂ। ਤੇ ਕਹਿੰਦਾ ਹੈ ਕਿ ਨਾਲੇ ਇਕ ਕੰਮ ਕਰੀਂ। ਗੁਰੂ ਤੇਗ਼ ਬਹਾਦਰ ਜੀ ਦੇ ਕੋਲ ਜਾਏਂਗਾ ਤਾਂ ਉਹਨਾਂ ਨੂੰ ਕਹੀਂ, ਸੱਚੇ ਪਾਤਿਸ਼ਾਹ ! ਗ਼ਰੀਬੀ ਹੈ ਪਰ ਬਸਤਰ ਤੇਰੇ ਲਈ ਤਿਆਰ ਕਰਕੇ ਰੱਖਿਆ ਹੈ। ਕਿਤੇ ਲੰਘਦੇ ਆਉਂਦਿਆਂ ਦੇ ਚਰਨ ਪੈ ਜਾਂਦੇ, ਤੇ ਇਕ ਚਾਦਰ ਤੇਰੇ ਚਰਨਾਂ ਵਿਚ ਭੇਟ ਕਰਨੀ ਸੀ।

ਗੁਰਮੁਖੋ ! ਗੁਰੂ ਦਾ ਸੀਸ ਵੀ ਇਕ ਸਿੱਖ ਦੀ ਅਰਦਾਸ ਸੁਣਦਾ ਪਿਆ ਹੈ। ਕਿਉਂਕਿ ਸਭ ਥਾਈਂ ਹੋਇ ਸਹਾਏ। ਭਾਈ ਜੈਤਾ ਜਿਹੜਾ ਅਜੇ ਤੀਕਰ ਚੁੱਪ ਸੀ, ਕਹਿੰਦਾ ਹੈ ਕਿ ਦੀਵਾ ਲਿਆਉ। ਦੀਵਾ ਕੋਲ ਲਿਆਂਦਾ। ਇਕ ਇਕ ਪਰਤ ਚਾਦਰ ਦੀ ਲਾਹੀ ਗਿਆ। ਧੋਬੀ ਨੇ ਸੋਚਿਆ ਕਿ ਪਤਾ ਨਹੀਂ ਕੀ ਦਿਖਾਣ ਲੱਗਾ ਹੈ। ਜਦੋਂ ਇਕ ਇਕ ਚਾਦਰ ਦੀ ਪਰਤ ਖੋਲ੍ਹੀ ਗਿਆ ਤਾਂ ਅਖ਼ੀਰ 'ਤੇ ਜਿਹੜੀ ਚਾਦਰ ਦੀ ਤੈਅ ਸੀ, ਉਹਦੇ ਨਾਲ ਥੋੜਾ ਜਿਹਾ ਖ਼ੂਨ ਲੱਗਾ ਸੀ। ਅਖ਼ੀਰਲਾ ਪਰਦਾ ਲਾਹਿਆ, ਤੇ ਕੀ ਦੇਖਦੇ ਹਨ ਕਿ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਹੈ। ਸੀਸ ਦਿਖਾਇਆ ਤੇ ਆਪ ਇਕ ਪਾਸੇ ਬੈਠ ਗਿਆ, ਕੁਝ ਨਹੀਂ ਬੋਲਿਆ। ਆਪ ਥੱਲੇ ਬੈਠ ਗਿਆ। ਸੀਸ ਵੇਖ ਕੇ ਉਸ ਧੋਬੀ ਦੀਆਂ ਭੁੱਬਾਂ ਨਿਕਲ ਗਈਆਂ। ਹੇ ਸੱਚੇ ਪਾਤਸ਼ਾਹ !

ਤੇਰੇ ਦਰਸ਼ਨ ਕਰਨੇ ਸਨ, ਪਰ ਤੂੰ ਕਿਹੜੇ ਰੂਪ ਵਿਚ ਆ ਗਿਆ ਹੈਂ ? ਕਹਿੰਦੇ ਹਨ ਕਿ ਉਸ ਵੇਲੇ ਭਾਈ ਜੈਤੇ ਦੇ ਚਰਨ ਪਕੜ ਕੇ ਕਿਹਾ, ਐ ਗੁਰੂ ਦੇ ਲਾਲ ! ਤੇਰੇ ਚਰਨਾਂ ਤੋਂ ਕੁਰਬਾਨ ਜਾਈਏ। ਦੱਸ ਅਸੀਂ ਤੇਰੀ ਕੀ ਸੇਵਾ ਕਰ ਸਕਦੇ ਹਾਂ ? ਸਾਰੇ ਦਿਨ ਦਾ ਥੱਕਾ ਸੀ, ਰੋਟੀ ਪਾਣੀ ਤਿਆਰ ਕੀਤਾ। ਭਾਈ ਜੈਤੇ ਦੇ ਅੰਦਰ ਲੰਘਣਾ ਕੀ ਸੀ, ਥੋੜੀ ਜਿਹੀ ਰੋਟੀ ਖਾਧੀ ਤੇ ਬਿਲਕੁਲ ਇਕ ਪਾਸੇ ਬੈਠ ਗਏ। ਭਾਈ ਦੇਵਾ ਰਾਮ ਨੇ ਕਿਹਾ, ਸਿੱਖਾ ! ਤੂੰ ਅਰਾਮ ਕਰ। ਅਸੀਂ ਅੱਜ ਸਾਰੀ ਰਾਤ ਸੀਸ ਦੀ ਸੇਵਾ ਕਰਾਂਗੇ।

ਗੁਰਮੁਖੋ ! ਜਿਹੜੀ ਚਾਦਰ ਭੇਟ ਕਰਨੀ ਸੀ, ਉਸ ਚਾਦਰ ਵਿਚ ਸੀਸ ਰੱਖ ਦਿੱਤਾ। ਤੇ ਸਾਰੀ ਰਾਤ ਦੇਵਾ ਰਾਮ ਬਸਤਰ ਨੂੰ ਚੌਰ ਬਣਾ ਕੇ ਗੁਰੂ ਤੇਗ਼ ਬਹਾਦਰ ਜੀ ਦੇ ਸੀਸ ਦੇ ਉੱਤੇ ਚੌਰ ਕਰਦਾ ਰਿਹਾ। ਨਾਲੇ ਬੈਰਾਗ ਵਿਚ ਦੋਨੋਂ ਜੀਅ ਰੋਈ ਗਏ, ਨਾਲੇ ਸੀਸ ਨੂੰ ਚੌਰ ਕੀਤਾ। ਅੱਧੀ ਰਾਤ ਲੰਘੀ। ਭਾਈ ਜੈਤਾ ਉਠਿਆ ਤੇ ਕਮਰ ਸਿਧੀ ਕੀਤੀ ਸੀ ਕੇਵਲ। ਉੱਠ ਕੇ ਇਸ਼ਨਾਨ ਕੀਤਾ ਹੈ। ਕਹਿਣ ਲੱਗਾ ਲਿਆਉ ਗੁਰੂ ਸੱਚੇ ਪਾਤਿਸ਼ਾਹ ਜੀ ਦਾ ਸੀਸ। ਕਹਿੰਦੇ ਹਨ ਉਸੇ ਵੇਲੇ ਸੀਸ ਉਸ ਚਾਦਰ ਵਿਚ ਲਪੇਟ ਕੇ ਦੇ ਦਿੱਤਾ। ਭਾਈ ਜੈਤੇ ਦੇ ਨੇਤਰ ਸਿੰਮ ਆਏ। ਸੱਚੇ ਪਾਤਿਸ਼ਾਹ ! ਅਸੀਂ ਤੁਰ ਕੇ ਤਾਂ ਦੇਖੀਏ, ਤੂੰ ਤੇ ਗੁਰੂ ਤੇਗ਼ ਬਹਾਦਰ ਜੀ ! ਸੀਸ ਦੇ ਰੂਪ ਵਿਚ ਵੀ ਸਿੱਖਾਂ ਨੂੰ ਨਿਵਾਜੀ ਜਾ ਰਿਹਾ ਹੈਂ। ਚਾਦਰ ਵਿਚ ਸੀਸ ਲਪੇਟਿਆ। ਭਿੰਨੀ ਰਹਿਣੜੀ ਸੀ। ਤਾਰੇ ਚਮਕਦੇ ਸਨ। ਸਿੱਖ ਵਾਹੋ-ਦਾਹੀ ਤਰਾਵੜੀ ਤੋਂ, ਇਹ ਦੂਜਾ ਪੜਾਅ ਸੀ, ਤੁਰ ਪਿਆ। ਜੰਗਲ ਨੂੰ ਮਿੱਧਦਾ ਹੋਇਆ ਅੰਬਾਲੇ ਵਾਲੇ ਪਾਸੇ ਚੱਲਿਆ।

ਤੀਜਾ ਪੜਾਅ ਕਰਨ ਲੱਗਾ ਹੈ। ਟਾਂਗਰੀ ਨਦੀ ਆਈ। ਦੋ ਦਿਨ ਦਾ ਥੱਕਿਆ ਹੈ। ਕਿੰਨਾ-ਕੁ ਤੁਰਦਾ। ਟਾਂਗਰੀ ਨਦੀ ਦੇ ਕਿਨਾਰੇ ਇਕ ਜੰਡ ਸੀ। ਥੱਕ ਗਿਆ, ਸੀਸ ਨੂੰ ਉਥੇ ਜੰਡ ਦੇ ਕੋਲ ਰੱਖਿਆ ਤੇ ਆਪ ਜੰਡ ਦੀ ਢੋਅ ਲਾ ਕੇ ਕੁਝ ਸਮਾਂ ਬੈਠ ਗਿਆ। ਲੰਘਣ ਵਾਲਿਆਂ ਨੂੰ ਪੁੱਛਦਾ ਹੈ ਕਿ ਸ਼ਾਮ ਪੈਂਦੀ ਪਈ ਹੈ, ਇਥੇ ਕੋਈ ਸਿੱਖਾਂ ਦਾ ਘਰ ਹੈ ? ਉੱਤਰ ਮਿਲਿਆ ਕਿ ਤੂੰ ਕੈਂਥ ਮਾਜਰੀ ਚਲਾ ਜਾ। ਹੁਣ ਗੁਰਮੁਖੋ ! ਇਸ ਸਿੱਖ ਦੇ ਚਰਨਾਂ ਨੂੰ ਕਿਉਂ ਨਹੀਂ ਮੱਥਾ ਟੇਕਾਂਗੇ ਜਿਹੜਾ ਇੰਨੀ ਵੱਡੀ ਜ਼ੁਲਮ ਦੀ ਹਨੇਰੀ ਚੀਰ ਕੇ ਤਨ ਦੀ ਪ੍ਰਵਾਹ ਨਾ ਕਰਦਾ ਹੋਇਆ ਸੀਸ ਲੈ ਕੇ ਤੁਰਿਆ ਜਾ ਰਿਹਾ ਹੈ। ਸੂਰਜ ਢੱਲਣ ਤੋਂ ਬਾਅਦ ਭਾਈ ਜੈਤਾ ਜੀ ਕੈਂਥ ਮਾਜਰੀ ਗਏ। ਇਥੇ ਇਕ ਰਾਮਦਾਸੀਆ ਮਿਲਿਆ, ਉਸਦਾ ਨਾਮ ਸੀ ਭਾਈ ਰਾਮ ਦੇਵ ਜੀ। ਇਸਨੂੰ ਕਹਿਣ ਲੱਗੇ ਕਿ ਮੈਂ ਗੁਰੂ ਤੇਗ਼ ਬਹਾਦਰ ਜੀ ਦਾ ਸਿੱਖ ਹਾਂ। ਇਕ ਰਾਤ ਰਹਿਣਾ ਹੈ, ਮੈਨੂੰ ਇਕ ਰਾਤ ਰੱਖ ਸਕਦਾ ਹੈਂ ? ਉਹ ਕਹਿੰਦਾ ਹੈ ਹਾਂ ਆ ਜਾ। ਰਾਤ ਘਰ ਲੈ ਗਿਆ। ਉਸਨੇ ਕਿਹਾ ਜੋ ਬਸਤਰ ਵਿਚ ਲਪੇਟਿਆ ਹੈ, ਮੈਨੂੰ ਦਿਖਾਅ। ਰਾਤ ਦੀਵੇ ਦੀ ਲੋਅ ਵਿਚ ਗੁਰੂ ਤੇਗ਼ ਬਹਾਦਰ ਜੀ ਦਾ ਤੀਜੀ ਵਾਰੀ ਸੀਸ ਖੋਲ੍ਹਿਆ। ਰਾਮ ਦੇਵ ਨੇ ਦਰਸ਼ਨ ਕੀਤਾ। ਸਾਰੀ ਰਾਤ ਗੁਰੂ ਜੀ ਦਾ ਸੀਸ ਮੰਜੀ 'ਤੇ ਰੱਖ ਕੇ ਰੋਂਦਾ ਰਿਹਾ। ਅੰਬਾਲੇ ਤੋਂ ਚੱਲਿਆ ਤੇ ਥੋੜੀ ਦੂਰ ਜਾ ਕੇ ਇਥੇ ਵੀ ਝਾੜੀਆਂ ਦੇ ਓਹਲੇ ਲੁੱਕ ਗਿਆ। ਇਥੇ ਇਕ ਮੁਸਲਮਾਨ ਦਰਗਾਹੀ ਸ਼ਾਹ ਨੇ ਉਸਨੂੰ ਦੇਖਿਆ। ਆਵਾਜ਼ ਦਿੱਤੀ, ਅਜਨਬੀ ਕੌਣ ਹੈਂ ? ਉੱਤਰ

ਮਿਲਿਆ ਗੁਰੂ ਤੇਗ਼ ਬਹਾਦਰ ਜੀ ਦਾ ਸਿੱਖ ਹਾਂ। ਦਰਗਾਹੀ ਸ਼ਾਹ ਕਹਿੰਦਾ ਹੈ ਕਿ ਤੂੰ ਸਿੱਖ ਹੋ ਕੇ ਲੁੱਕ ਕੇ ਕਿਉਂ ਰਹਿੰਦਾ ਹੈਂ। ਆ ਮੇਰੇ ਕੋਲ। ਕਹਿਣ ਲੱਗਾ, ਗੁਰੂ ਤੇਗ਼ ਬਹਾਦਰ ਜੀ ਨੂੰ ਕਹੀਂ ਕਿ ਬੁੱਢਾ ਫ਼ਕੀਰ ਤੇਰੇ ਦਰਸ਼ਨਾਂ ਦੀ ਤਾਂਘ ਵਿਚ ਬੈਠਾ ਹੈ। ਜਦੋਂ ਇੰਨੇ ਸ਼ਬਦ ਕਹੇ ਤਾਂ ਭਾਈ ਜੈਤੇ ਨੇ ਚੌਥੀ ਥਾਂ 'ਤੇ ਸੀਸ ਖੋਲ੍ਹਿਆ। ਦਰਗਾਹੀ ਸ਼ਾਹ ਦਿਲ ਵਿਚ ਕਹਿੰਦਾ ਹੈ ਕਿ ਤੂੰ ਆਤਮਾ ਤੋਂ ਅਰਦਾਸ ਕਰਦਾ ਸੈਂ ਕਿ ਗੁਰੂ ਤੇਗ਼ ਬਹਾਦਰ ਜੀ ਇਕ ਵਾਰੀ ਮੈਨੂੰ ਦਰਸ਼ਨ ਦੇ ਜਾਉ। ਕਹਿਣ ਲੱਗਾ, ਦੇਖ ਧੜ ਤਾਂ ਨਹੀਂ ਆਇਆ, ਪਰ ਗੁਰੂ ਜੀ ਦੇ ਸੀਸ ਦੇ ਦਰਸ਼ਨ ਕਰ ਲੈ। ਇਕੋ ਦੱਮ ਰੋ ਪਿਆ। ਰਾਤ ਪਈ, ਸਵੇਰੇ ਅੰਮ੍ਰਿਤ ਵੇਲੇ ਉੱਠੇ ਹਨ ਤੇ ਦਰਗਾਹੀ ਸ਼ਾਹ ਨੂੰ ਕਹਿਣ ਲੱਗੇ, ਵਿਦਿਆ ਦਿਉ। ਕਹਿੰਦਾ ਹੈ ਕਿ ਇਕ ਕੰਮ ਕਰੀਂ ਜੈਤਿਆ, ਗੁਰੂ ਗੋਬਿੰਦ ਰਾਏ ਨੂੰ ਕਹੀਂ ਕਿ ਮੈਂ ਓਨੀ ਦੇਰ ਤੱਕ ਪ੍ਰਾਣ ਨਹੀਂ ਤਿਆਗਣੇ, ਤਿਲਕ-ਜੰਞੂ ਦੀ ਰਾਖੀ ਦੀ ਖ਼ਾਤਰ ਬਾਪੂ ਨੂੰ ਤੋਰਨ ਵਾਲਿਆ ! ਮੈਂ ਘੱਟੋ-ਘੱਟ ਤੇਰੇ ਦਰਸ਼ਨ ਕਰਨੇ ਚਾਹੁੰਦਾ ਹਾਂ। ਕੁਝ ਸਮੇਂ ਤੋਂ ਬਾਅਦ ਇਸਨੇ ਦਰਸ਼ਨ ਕੀਤੇ ਤੇ ਤਾਂ ਆਪਣੇ ਪ੍ਰਾਣ ਤਿਆਗੇ ਸਨ। ਹੁਣ ਸਾਹਮਣੇ ਕੀਰਤਪੁਰ ਦਿੱਸਦਾ ਪਿਆ ਹੈ। ਕੀਰਤਪੁਰ ਸਾਹਿਬ ਤੋਂ ਅੱਗੇ ਅਨੰਦਪੁਰ ਸਾਹਿਬ ਹੈ। ਕੀਰਤਪੁਰ ਪਹੁੰਚ ਗਿਆ ਤੇ ਅਨੰਦਪੁਰ ਸਾਹਿਬ ਸੁਨੇਹਾ ਭੇਜ ਦਿੱਤਾ। ਗੁਰੂ ਗੋਬਿੰਦ ਰਾਏ ਜੀ ਨੂੰ ਕਹਿ ਦਿਉ ਕਿ ਜੈਤਾ ਆ ਗਿਆ ਹੈ ਆਪ ਜੀ ਦੇ ਪਿਤਾ ਜੀ ਦਾ ਸੀਸ ਲੈ ਕੇ। ਮਾਤਾ ਨਾਨਕੀ, ਮਾਤਾ ਗੁਜਰੀ ਜੀ, ਗੁਰੂ ਗੋਬਿੰਦ ਰਾਏ, ਗੁਰੂ ਗੋਬਿੰਦ ਰਾਏ ਜੀ ਦੇ ਮਾਮਾ ਕਿਰਪਾਲ ਚੰਦ ਜੀ ਨੂੰ ਸੁਨੇਹਾ ਭੇਜਿਆ।

ਇਕ ਸਿੱਖ ਨੇ ਕਿਲ੍ਹਾ ਟੱਪ ਕੇ ਘਰ ਦੇ ਅੰਦਰ ਪ੍ਰਵੇਸ਼ ਕੀਤਾ। ਮਾਤਾ ਨਾਨਕੀ ਨੇ ਪੁੱਛਿਆ ਕੌਣ ਹੈ ? ਸਿੱਖ ਕੋਲੋਂ ਬੋਲਿਆ ਨਾ ਗਿਆ, ਸਿਰਫ਼ ਰੋ ਪਿਆ। ਗੁਰੂ ਗੋਬਿੰਦ ਰਾਏ ਜੀ ਦੇ ਸਾਹਮਣੇ ਝੁੱਕ ਕੇ ਕਹਿੰਦਾ ਹੈ, ਸੱਚੇ ਪਾਤਿਸ਼ਾਹ ! ਆਪ ਜੀ ਦੇ ਪਿਤਾ ਦਾ ਸੀਸ ਦਿੱਲੀ ਤੋਂ ਕੀਰਤਪੁਰ ਪਹੁੰਚ ਚੁੱਕਾ ਹੈ। ਪਰ ਭਾਈ ਜੈਤੇ ਨੇ ਸੀਸ ਨਹੀਂ ਛੱਡਿਆ। ਸੀਸ ਦੇ ਨਾਲ ਰਿਹਾ ਹੈ। ਗੁਰੂ ਗੋਬਿੰਦ ਰਾਏ ਆਨੰਦਪੁਰ ਸਾਹਿਬ ਦੀ ਧਰਤੀ ਤੋਂ ਚਲੇ ਹਨ। ਇਕ ਪਾਲਕੀ ਲੈ ਲਈ, ਬੁੱਢੜੀ ਦਾਦੀ ਨੂੰ ਨਾਲ ਲਿਆ। ਆਪਣੀ ਮਾਤਾ ਮਾਂ ਗੁਜਰੀ ਨੂੰ ਨਾਲ ਲੈ ਲਿਆ। ਸਿੱਖ ਸੰਗਤ ਬੈਰਾਗ ਵਿਚ ਆਈ ਤੇ ਗੁਰੂ ਦੀ ਬਾਣੀ ਦੇ ਸ਼ਬਦ ਪੜ੍ਹਦੇ ਹੋਏ ਕੀਰਤਪੁਰ ਸਾਹਿਬ ਆਏ। ਭਾਈ ਜੈਤਾ ਗੁਰੂ ਪਰਿਵਾਰ ਨੂੰ ਦੇਖ ਕੇ ਉੱਠ ਕੇ ਖੜਾ ਹੋ ਗਿਆ। ਸੱਚੇ ਪਾਤਿਸ਼ਾਹ ਆਏ ਤੇ ਚਾਦਰ ਵਿਚ ਲਪੇਟਿਆ ਸੀਸ ਇਕੋ ਦੱਮ ਗੁਰੂ ਕਲਗੀਧਰ ਜੀ ਦੇ ਸਾਹਮਣੇ ਰੱਖ ਕੇ ਆਪ ਭਾਈ ਜੈਤਾ ਜੀ ਪਿੱਛੇ ਹੱਟ ਗਏ। ਨੀਵੀਂ ਪਾ ਲਈ, ਕੁਝ ਨਹੀਂ ਬੋਲੇ। ਮਾਤਾ ਨਾਨਕੀ ਨੇ ਸੀਸ ਦੇਖਿਆ। ਕਹਿੰਦੇ ਹਨ ਕਿ ਬੰਦਾ ਆਪਣੇ ਮੋਢਿਆਂ 'ਤੇ ਹਰ ਇਕ ਭਾਰ ਚੁੱਕ ਸਕਦਾ ਹੈ, ਪਰ ਮਾਪਿਆਂ ਲਈ ਸਭ ਤੋਂ ਵੱਡਾ ਭਾਰ ਹੁੰਦਾ ਹੈ ਪੁੱਤਰ ਦੀ ਅਰਥੀ ਚੁੱਕਣਾ। ਮਾਤਾ ਨਾਨਕੀ ਨੇ ਸਿਰ 'ਤੇ ਹੱਥ ਰੱਖ ਕੇ ਪਿਆਰ ਦਿੱਤਾ ਤੇ ਦੇਖ ਕੇ ਮੁਸਕਰਾ ਪਏ ਤੇ ਨਾਲ ਹੀ ਸ਼ਬਦ ਕਹੇ ਸਨ, ਦੇਖੋ ਮੇਰੇ ਲਾਲ ਦੇ ਚਿਹਰੇ ਦੀ ਲਾਲੀ ਤਾਂ ਉਸੇ ਤਰ੍ਹਾਂ ਭੱਖਦੀ ਪਈ ਹੈ। ਮਾਤਾ ਗੁਜਰੀ ਜੀ ਆਏ, ਮੱਥਾ ਟੇਕ ਕੇ ਸ਼ਬਦ ਕਹੇ ਸਨ, ਸੁਆਮੀ ! ਤੁਹਾਡੀ ਨਿੱਭ

ਗਈ, ਕ੍ਰਿਪਾ ਕਰਿਉ ਮੇਰੀ ਨਿੱਭ ਜਾਏ। ਗੁਰੂ ਗੋਬਿੰਦ ਰਾਏ ਜੀ ਨੇ ਪਿਤਾ ਜੀ ਦੇ ਸੀਸ ਦੇ ਦਰਸ਼ਨ ਕੀਤੇ ਤੇ ਆਵਾਜ਼ ਦੇ ਕੇ ਕਿਹਾ, ਭਾਈ ਜੈਤੇ ਸਾਹਮਣੇ ਆ। ਕਹਿਣ ਲੱਗੇ ਰੰਗਰੇਟੇ ਗੁਰੂ ਕੇ ਬੇਟੇ। ਗੁਰੂ ਕੇ ਬੇਟੇ ਦਾ ਅਰਥ ਹੈ ਕਿ ਜਿਵੇਂ ਪਿਤਾ ਦੇ ਜਾਣ ਤੋਂ ਬਾਅਦ ਪੁੱਤਰ ਪਿਤਾ ਦੇ ਤਨ ਨੂੰ ਸਾਂਭਦਾ ਹੈ, ਹੇ ਭਾਈ ਜੈਤੇ ! ਤੂੰ ਗੁਰੂ ਤੇਗ਼ ਬਹਾਦਰ ਜੀ ਦੇ ਤਨ ਨੂੰ ਸਾਂਭਣ ਵਿਚ ਇਕ ਪੁੱਤਰ ਵਾਲਾ ਰੋਲ ਅਦਾ ਕੀਤਾ ਹੈ। ਭਾਈ ਜੈਤੇ ਨੇ ਚਰਨ ਫੜ ਕੇ ਕਿਹਾ, ਸੱਚੇ ਪਾਤਿਸ਼ਾਹ ! ਕ੍ਰਿਪਾ ਕਰੋ, ਸਿਦਕ ਦੀ ਦਾਤ ਬਖ਼ਸ਼ੋ। ਕ੍ਰਿਪਾ ਕਰੋ ਬਸ ਅੱਜ ਇਕ ਝੋਲੀ ਵਿਚ ਦਾਤ ਪਾ ਦਿਉ। ਜਿਸ ਦਿਨ ਸ਼ਹਾਦਤ ਦਾ ਜਾਮ ਪੀਵਾਂ ਉਸ ਦਿਨ ਤੇਰੇ ਨੇਤਰ ਮੇਰੇ ਤਨ ਨੂੰ ਦੇਖਦੇ ਹੋਣ।

ਭਾਈ ਜੈਤਾ ਅੰਮ੍ਰਿਤ ਛੱਕ ਕੇ ਭਾਈ ਜੀਵਨ ਸਿੰਘ ਬਣਿਆ ਹੈ। ਹਜ਼ੂਰ ਦੇ ਸੀਸ ਨੂੰ ਪਾਲਕੀ ਵਿਚ ਰੱਖਿਆ ਤੇ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਲਿਆਏ। ਗੁਰੂ ਤੇਗ਼ ਬਹਾਦਰ ਜੀ ਦੇ ਸੀਸ ਲਈ ਗੁਲਾਬ ਦਾ ਪਾਣੀ ਲਿਆਂਦਾ। ਗੁਰੂ ਕਲਗੀਧਰ ਗੋਬਿੰਦ ਰਾਏ ਜੀ ਨੇ ਇਸ਼ਨਾਨ ਕਰਵਾਇਆ। ਭਾਈ ਜੈਤੇ ਨੂੰ ਕਿਹਾ ਗੁਰੂ ਕੇ ਬੇਟੇ ! ਅਖ਼ੀਰ ਵਾਲੀ ਸਸਕਾਰ ਦੀ ਮਰਿਆਦਾ ਵੀ ਤੂੰ ਨਾਲ ਨਿਭਾਉਣੀ ਹੈ। ਚਿੱਖਾ ਚਿਣੀ, ਆਪਣੇ ਹੱਥੀਂ ਲਾਮਬੂ ਲਾਇਆ ਤੇ ਨਾਲ ਕਿਹਾ, ਜਿਨ੍ਹਾਂ ਹੱਥਾਂ ਨੇ ਸੀਸ ਸਾਂਭ ਕੇ ਲਿਆਂਦਾ ਹੈ, ਇਹਨਾਂ ਹੱਥਾਂ ਵਿਚ ਅੱਜ ਖੜਕ ਫੜਾਈ ਜਾਏਗੀ। ਜੇ ਸਿੱਖ ਲੱਖਾਂ ਵਿਚ ਖਲੋਤਾ ਹੋਵੇਗਾ ਤਾਂ ਪਤਾ ਲੱਗ ਜਾਏਗਾ ਕਿ ਇਹ ਗੁਰੂ ਨਾਨਕ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਦਾ ਸਿੱਖ ਹੈ। ਹਜ਼ੂਰ ਨੇ ਪਿਤਾ ਦੇ ਸੀਸ ਦਾ ਸਸਕਾਰ ਕੀਤਾ। ਫਿਰ ਹਜ਼ੂਰ ਨੇ ਤੇਗ਼ ਫੜੀ ਤੇ ਉਸ ਤੇਗ਼ ਵਿਚੋਂ ਇਕ ਖਾਲਸ ਪੰਥ ਨਿਕਲਿਆ ਤੇ ਉਸ ਖਾਲਸ ਪੰਥ ਨੂੰ ਦੇਖ ਕੇ ਮਰਯਾਦਾ ਬੰਨ੍ਹੀ ਕਿ-

*ਜਾਗਤ ਜੋਤ ਜਪੈ ਨਿਸ ਬਾਸੁਰ ਏਕ ਬਿਨਾਂ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾਂ ਨਹਿ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ॥*

ਗੁਰਮੁਖੋ ! ਇਕ ਤਾਂ ਬਾਣੀ ਨਾਲ ਜੁੜੋ। ਦੂਰੀਆਂ ਕੈਂਚੀਆਂ ਨਾਲ ਪੈਂਦੀਆਂ ਹਨ। ਸਿੱਖ ਨੇ ਕੈਂਚੀ ਨਹੀਂ ਬਣਨਾ, ਸਿੱਖ ਸੂਈ ਧਾਗਾ ਬਣੇ। ਜੁੜਨ ਦਾ ਯਤਨ ਕਰੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਭੁਲਾਂ ਚੁਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਸ਼ਹਾਦਤ ਗੁਰੂ ਅਰਜਨ ਦੇਵ ਜੀ

ਪਰਮ ਸਨਮਾਨ ਯੋਗ ਚਵਰ ਛੱਤਰ ਤਖ਼ਤ ਦੇ ਮਾਲਕ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਚਰਨ ਸ਼ਰਨ ਵਿਚ ਇਕੱਤਰ ਹੋਏ ਬੈਠੇ ਗੁਰੂ ਸਵਾਰੇ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਸੀਂ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਦਾ ਸ਼ਹਾਦਤ ਵਾਲਾ ਦਿਨ ਅਤੇ ਉਹਨਾਂ ਦੇ ਪਾਵਨ-ਪਵਿੱਤਰ ਜੀਵਨ ਨੂੰ ਵਾਚਨ ਦਾ ਯਤਨ ਕਰਾਂਗੇ। ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਦੇ ਜੀਵਨ ਨੂੰ ਜਦੋਂ ਅਸੀਂ ਪੜ੍ਹਦੇ ਹਾਂ ਤਾਂ ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ ਜੋ ਆਪਣੀ ਮੁਬਾਰਕ ਰਸਨਾ ਤੋਂ ਜਪੁ ਜੀ ਸਾਹਿਬ ਜੀ ਦੀ ਪਹਿਲੀ ਪਉੜੀ ਦੀ ਸੰਪੂਰਨਤਾ 'ਤੇ ਸਚਿਆਰ ਬਣਨ ਲਈ ਜਿਹੜੇ ਦੋ ਗੁਣਾਂ ਨੂੰ ਧਾਰਨ ਕਰਨਾ ਪੈਂਦਾ ਹੈ, ਉਸਦਾ ਜ਼ਿਕਰ ਕੀਤਾ ਹੈ ਤੇ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਇਹ ਦੋ ਸ਼ਬਦ ਪੂਰਾ ਜੀਵਨ ਆਪਣੇ ਸਾਹਮਣੇ ਰੱਖ ਕੇ ਤੇ ਇਹਨਾਂ ਨੂੰ ਕਮਾ ਕੇ ਸਾਨੂੰ ਦੱਸ ਦਿੱਤਾ ਕਿ ਉਸ ਗੁਰੂ ਨਾਨਕ ਸਾਹਿਬ ਜੀ ਦੇ ਪਹਿਲੇ ਸਬਕ ਉੱਤੇ ਪਹਿਰਾ ਦੇਈਏ ਤਾਂ ਤੱਤੀ ਤਵੀ ਉੱਤੇ ਬੈਠ ਕੇ ਵੀ ਅੰਦਰ ਦਾ ਖੇੜਾ ਕਦੀ ਖ਼ਤਮ ਨਹੀਂ ਹੁੰਦਾ।

ਆਪ ਜੀ ਜਪੁ ਜੀ ਸਾਹਿਬ ਦੀ ਬਾਣੀ ਪੜ੍ਹਦੇ ਹੋ। ਪਹਿਲੀ ਪਉੜੀ ਦੀਆਂ ਅਖ਼ੀਰਲੀਆਂ ਤੁੱਕਾਂ ਅਸਲ ਵਿਚ ਗੁਰਮਤਿ ਦੇ ਪਾਂਧੀ ਦੀ ਮੰਜ਼ਿਲ ਹਨ। ਸਿੱਖੀ ਕਮਾਉਣ ਵਾਲੇ ਦਾ ਅਖ਼ੀਰਲਾ ਜੋ ਮੁਕਾਮ ਹੈ ਉਹ ਹੈ ਸਚਿਆਰ ਹੋਣਾ, ਜਿਸਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸ਼ਬਦ ਕਿਹਾ ਹੈ। ਸਚਿਆਰ ਅਤੇ ਖ਼ਾਲਸਾ ਦੇ ਕਦੀ ਅਰਥ ਕਰਕੇ ਦੇਖੀਏ ਤਾਂ ਦੋਨੋਂ ਅਰਥ ਬੜੇ ਨੇੜੇ ਢੁੱਕਦੇ ਹਨ। ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ ਆਪਣੀ ਅੰਮ੍ਰਿਤ ਬਾਣੀ ਦੇ ਵਿਚ ਸਭ ਤੋਂ ਪਹਿਲੀ ਪਉੜੀ ਤੇ ਸਾਡੀ ਜੋ ਮੰਜ਼ਿਲ ਸਿੱਖ ਦੀ ਮਿੱਥੀ, ਉਹ ਇਹ ਸੀ ਕਿ

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ*

ਦੇਖੋ ਇਥੇ ਹੁਕਮਿ ਰਜਾਈ ਕਹਿਣਾ ਸ਼ਬਦ ਨਹੀਂ, ਲਿਖਣਾ ਸ਼ਬਦ ਨਹੀਂ, ਚਲਣਾ ਹੈ। ਚਲਣਾ ਦਾ ਅੱਖਰੀ ਅਰਥ ਹੈ ਆਪਣੀ ਜ਼ਿੰਦਗੀ ਵਿਚ ਹੁਕਮ ਤੇ ਰਜ਼ਾ ਨੂੰ ਤੂੰ ਕਮਾ ਲੈ।

ਹੁਕਮ ਰਜ਼ਾ ਅਨੁਸਾਰ ਉਸ ਜ਼ਿੰਦਗੀ ਨੂੰ ਢਾਲ ਲੈਣਾ ਅਤੇ ਇਸ ਦੇ ਅਨੁਸਾਰ ਚੱਲਣਾ ਹੀ ਅਸਲ ਵਿਚ ਸਿੱਖੀ ਹੈ। ਕੀ ਹੁਕਮ ਤੇ ਰਜ਼ਾ ਦਾ ਸੰਬੰਧ ਕਿਸੇ ਦੁਖਾਂਤ ਨਾਲ ਹੈ ? ਨਹੀਂ, ਰਜ਼ਾ ਤੇ ਹੁਕਮ ਸ਼ਬਦ ਇਹ ਸਿੱਖ ਦੀ ਜ਼ਿੰਦਗੀ ਦਾ ਅਹਿਮ ਅੰਗ ਹਨ। ਭਾਵੇਂ ਇਸ ਦੇ ਕੋਲ ਅੱਤ ਦਾ ਸੁੱਖ ਹੋਵੇ ਤਾਂ ਵੀ ਹੁਕਮ ਤੇ ਰਜ਼ਾ ਨੂੰ ਕਬੂਲ ਕਰ ਕੇ ਚੱਲਦਾ ਹੈ ਤੇ ਜੇ ਇਸ ਉੱਪਰ ਅੱਤ ਦੀ ਮੁਸੀਬਤ ਆ ਪਵੇ ਤੇ ਤਾਂ ਵੀ ਸਾਈਂ ਦੇ ਹੁਕਮ ਤੇ ਰਜ਼ਾ ਨੂੰ ਸਤਿ ਬਚਨ ਕਰ ਕੇ ਮੰਨਦਾ ਹੈ। ਗੁਰੂ ਨਾਨਕ ਸਾਹਿਬ ਜੀ ਨੇ ਦੋ ਸ਼ਬਦ ਕਹੇ-

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥*

(ਜਪੁ ਜੀ ਸਾਹਿਬ)

ਜਦੋਂ ਅਸੀਂ ਹਜ਼ੂਰ ਦੇ ਬਚਨ ਪੜ੍ਹਦੇ ਹਾਂ ਤਾਂ ਜਪੁ ਜੀ ਸਾਹਿਬ ਵਿਚ ਹੀ ਹੁਕਮ ਨੂੰ ਮੰਨਣ ਦੀ ਗੱਲ ਕਰਦਿਆਂ ਸਾਹਿਬ ਨੇ ਕਿਹਾ ਹੈ-

*ਜੋ ਤੁਧੁ ਭਾਵੈ ਸਾਈ ਭਲੀ ਕਾਰ॥*

ਧੰਨ ਗੁਰੂ ਅਰਜਨ ਦੇਵ ਜੀ ਹੁਕਮ ਮੰਨਣ ਵਿਚ, ਰਜ਼ਾ ਮੰਨਣ ਵਿਚ ਅਖ਼ੀਰਲੀ ਹੱਦ ਹਨ। ਹਜ਼ੂਰ ਨੇ ਕਿਹਾ ਕਿ

*ਜੋ ਤੁਧੁ ਭਾਵੈ ਸਾਈ ਭਲੀ ਕਾਰ॥*
*ਤੂ ਸਦਾ ਸਲਾਮਤਿ ਨਿਰੰਕਾਰ॥*

(ਜਪੁ ਜੀ ਸਾਹਿਬ)

ਅਸੀਂ ਦੁੱਖ ਨੂੰ ਆਮ ਤੌਰ 'ਤੇ ਕਹਿੰਦੇ ਹਾਂ ਰੱਬ ਦੀ ਕਰੋਪੀ। ਮੁਸੀਬਤ ਆ ਪਵੇ ਤਾਂ ਕਹਿੰਦੇ ਹਾਂ ਰੱਬ ਸਾਡਾ ਵੈਰੀ ਹੈ। ਘਰ ਵਿਚ ਕਿਤੇ ਗ਼ਰੀਬੀ ਆ ਪਵੇ ਤਾਂ ਸ਼ਬਦ ਵਰਤਦੇ ਹਾਂ ਕਿ ਰੱਬ ਨੇ ਸਾਡੇ ਨਾਲ ਵੈਰ ਕਮਾਇਆ ਹੈ, ਪਰ ਗੁਰੂ ਕੇ ਸਿੱਖੋ ! ਪਹਿਲਾ ਪਾਠ ਹੀ ਹੁਕਮ ਦੀ ਰਜ਼ਾ ਹੈ। ਤੇਰੇ ਘਰ ਦੁੱਖ ਆ ਜਾਏ, ਤੇਰੇ ਘਰ ਕੰਗਾਲਤਾ ਆ ਜਾਏ, ਤੇਰੇ ਘਰ ਗ਼ਰੀਬੀ ਆ ਜਾਏ, ਤੇਰੇ ਘਰ ਮੌਤ ਸੱਦਾ ਦੇ ਦੇਵੇ ਤਾਂ ਕਦੀ ਵੀ ਰੱਬ ਨੂੰ ਉਲਾਹਮਾ ਨਾ ਦੇਈਂ, ਕਿਉਂਕਿ ਬਾਬਾ ਜੀ ਨੇ ਸਬਕ ਇਹ ਸਿਖਾਇਆ ਹੈ-

*ਕੇਤਿਆ ਦੂਖ ਭੂਖ ਸਦ ਮਾਰ॥*

ਪਰ ਇਥੇ ਕੋਈ ਗਿਲਾ-ਸ਼ਿਕਵਾ ਨਹੀਂ।

*ਕੇਤਿਆ ਦੂਖ ਭੂਖ ਸਦ ਮਾਰ॥*
*ਏਹਿ ਭਿ ਦਾਤਿ ਤੇਰੀ ਦਾਤਾਰ॥*

ਦੁੱਖ, ਭੁੱਖ, ਕੰਗਾਲਤਾ ਹੇ ਮੇਰੇ ਪਿਆਰੇ ਪ੍ਰਭੂ ਜੀ ! ਇਹ ਵੀ ਤੇਰੀ ਦਾਤ ਹੈ। ਮਾਝ ਕੀ ਵਾਰ ਵਿਚ ਗੁਰੂ ਨਾਨਕ ਸਾਹਿਬ ਜੀ ਦੇ ਦੋ ਸਲੋਕ ਹਨ। ਹਜ਼ੂਰ ਦੀ 19 ਰਾਗਾਂ ਵਿਚ ਗੁਰੂ

ਗ੍ਰੰਥ ਸਾਹਿਬ ਵਿਚ ਬਾਣੀ ਹੈ। ਆਮ ਸਾਡੇ ਮਨ ਵਿਚ ਖ਼ਿਆਲ ਆਉਂਦੇ ਹਨ ਕਿ ਸਿੱਖੀ ਦਾ ਸੰਬੰਧ ਕੇਵਲ ਸੁੱਖਾਂ ਨਾਲ ਹੈ, ਸਿੱਖੀ ਦਾ ਸੰਬੰਧ ਕੇਵਲ ਪਦਾਰਥਾਂ ਨਾਲ ਹੈ, ਸਿੱਖੀ ਦਾ ਸੰਬੰਧ ਕੇਵਲ ਦਾਤਾਂ ਹੰਢਾਉਣ ਨਾਲ ਹੈ, ਪਰ ਜਿਹੜੀ ਮੰਜ਼ਿਲ ਗੁਰੂ ਨਾਨਕ ਦੇਵ ਜੀ ਨੇ ਸਾਡੀ ਮਿੱਥ ਦਿੱਤੀ ਹੈ ਪਿਆਰਿਉ ! ਉਥੇ ਕੇਵਲ ਸੁੱਖ ਨਹੀਂ, ਅਤਿ ਦੇ ਦੁੱਖ ਵਿਚ ਵੀ ਗੁਰੂ ਦਾ ਲੜ, ਗੁਰੂ ਦਾ ਪੱਲਾ ਫੜ ਕੇ ਸ਼ੁਕਰ ਵਿਚ ਜੁੜੇ ਰਹਿਣਾ ਅਸਲ ਵਿਚ ਇਹੀ ਸਿੱਖੀ ਹੈ। ਹਜ਼ੂਰ ਦੇ ਅੰਮ੍ਰਿਤ ਬਚਨਾਂ ਵਿਚੋਂ ਪਹਿਲਾ ਸਲੋਕ ਹੈ ਕਿ ਹੇ ਪ੍ਰਭੂ ! ਜੇ ਤੂੰ ਇੰਨਾ ਕੁ ਸੁੱਖ ਮੇਰੀ ਝੋਲੀ ਵਿਚ ਪਾ ਦੇਵੇਂ ਕਿ ਜਿੰਨੇ ਸੰਸਾਰ ਦੇ ਪਾਣੀ ਦੇ ਦਰਿਆ ਭਰ ਕੇ ਵੱਗਦੇ ਹਨ, ਇਹ ਪਾਣੀ ਦੀ ਥਾਂ 'ਤੇ ਅੰਮ੍ਰਿਤ ਵਰਗਾ ਦੁੱਧ ਬਣ ਜਾਏ। ਕਹਿਣ ਲੱਗੇ, ਜਿਹੜੇ ਪਹਾੜਾਂ ਵਿਚੋਂ ਪਾਣੀ ਦੇ ਚਸ਼ਮੇ ਨਿਕਲਦੇ ਹਨ, ਇਹ ਘਿਉ ਬਣ ਬਣ ਕੇ ਬਾਹਰ ਨਿਕਲਣ ਤੇ ਜਿਸ ਜ਼ਮੀਨ 'ਤੇ ਮੈਂ ਬੈਠਦਾ ਹਾਂ, ਇਸ ਜ਼ਮੀਨ ਦੀ ਮਿੱਟੀ ਵੀ ਮੇਰੇ ਲਈ ਮਿੱਠੀ ਸ਼ੱਕਰ ਬਣ ਜਾਏ। ਹੇ ਪ੍ਰਭੂ ! ਲੋਕ ਜਿਸ ਪਹਾੜ 'ਤੇ ਸੈਰ ਕਰਦੇ ਹਨ, ਮੇਰੇ ਲਈ ਤੂੰ ਪਹਾੜ ਸੋਨੇ ਤੇ ਚਾਂਦੀ ਦੇ ਬਣਾ ਦੇਵੇਂ, ਇਹਨਾਂ ਪਹਾੜਾਂ ਦੇ ਵਿਚ ਹੀਰੇ-ਮੋਤੀ ਜੜ੍ਹੇ ਹੋਣ ਪਰ ਹੇ ਮਾਲਕਾ ! ਦੁੱਧ ਦੀਆਂ ਨਦੀਆਂ ਪ੍ਰਾਪਤ ਕਰਕੇ, ਘਿਉ ਦੇ ਚਸ਼ਮੇ ਪ੍ਰਾਪਤ ਕਰਕੇ, ਮਿੱਟੀ ਸਾਰੀ ਮਿੱਠੀ ਸ਼ੱਕਰ ਬਣਾ ਦੇਵੇਂ, ਜੇ ਤੂੰ ਹੀਰੇ-ਮੋਤੀ ਮੇਰੀ ਝੋਲੀ ਵਿਚ ਪਾ ਦੇਵੇਂ, ਪਰ ਮੇਰੀ ਇਸ ਨਾਲ ਤ੍ਰਿਪਤੀ ਨਹੀਂ। ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਮਾਲਕਾ ! ਮੇਰੇ ਅੰਦਰ ਨੂੰ ਕੇਵਲ ਇਕ ਹੀ ਚਾਅ ਹੈ ਕਿ ਭਾਵੇਂ ਸੋਨੇ ਦੇ ਪਹਾੜ ਦੇ ਦੇਵੇਂ ਪਰ ਤੇਰੀ ਬੰਦਗੀ ਤੋਂ ਬਿਨਾਂ ਮੇਰੇ ਅੰਦਰ ਨੂੰ ਟਿਕਾਅ ਨਹੀਂ। ਇਹ ਅੱਤ ਦਾ ਸੁੱਖ ਹੈ। ਬਾਬਾ ਨਾਨਕ ਜੀ ਦੇ ਬਚਨ ਪੜ੍ਹਦੇ ਹਾਂ-

*ਨਦੀਆ ਹੋਵਹਿ ਧੇਵਣਾ ਸੁੰਮ ਹੋਵਹਿ ਦੁਧੁ ਘੀਉ॥*
*ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ॥*
*ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ॥*
*ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥*

(ਅੰਗ ੧੪੧)

ਆਪਣੀ ਸਿਮਰਨ ਦੀ ਦਾਤ ਮੇਰੀ ਝੋਲੀ ਵਿਚ ਪਾਉ। ਗੁਰਮੁਖੋ ! ਅਸੀਂ ਕਈ ਵਾਰੀ ਸੋਚਾਂਗੇ ਕਿ ਇਹੋ ਜਿਹਾ ਬੰਦਾ ਤਾਂ ਆਪੇ ਬੰਦਗੀ ਕਰੇਗਾ ਜਿਸਦੇ ਘਰ ਵਿਚ ਦੁੱਧ, ਘਿਉ, ਸੋਨੇ, ਹੀਰੇ, ਮੋਤੀ ਅਤੇ ਪਦਾਰਥਾਂ ਦੀ ਕਮੀ ਨਹੀਂ ਤੇ ਉਹ ਤਾਂ ਏ.ਸੀ. ਕਮਰੇ ਵਿਚ ਬੈਠ ਕੇ ਰੱਬ ਦਾ ਸ਼ੁਕਰ ਕਰੇਗਾ ਹੀ ਨਾ। ਜਿਹੜਾ ਅਗਲਾ ਸਲੋਕ ਦਾਤਾ ਜੀ ਦਾ ਪੜ੍ਹਿਆ ਹੈ, ਕਹਿਣ ਲੱਗੇ ਕੇਵਲ ਇਹ ਸੁੱਖ ਲੈ ਕੇ ਸਿਮਰਨ ਦਾ ਚਾਅ ਨਹੀਂ। ਜੇ ਕਿਤੇ ਇਹੋ ਜਿਹਾ ਸਮਾਂ ਆ ਜਾਏ ਕਿ ਮੇਰੇ ਤਨ ਨੂੰ ਸਿਰ ਤੋਂ ਪੈਰਾਂ ਤੱਕ ਰੋਗ ਲੱਗ ਜਾਵੇ, ਹਕੀਮ-ਵੈਦ ਇਹ ਗੱਲ ਕਹਿ ਦੇਣ ਕਿ ਤੇਰੇ ਰੋਗ ਦਾ ਇਸ ਸੰਸਾਰ ਵਿਚ ਕੋਈ ਇਲਾਜ ਨਹੀਂ। ਤੇਰਾ ਰੋਗ ਕੇਵਲ ਤੇਰੀ ਮੌਤ ਬਣ ਕੇ ਆਇਆ ਹੈ। ਜੇ ਜਾਨ-ਲੇਵਾ ਰੋਗ ਲੱਗ ਜਾਏ, ਜੇ ਰਾਹੂ ਤੇ ਕੇਤੂ ਇਹਨਾਂ ਦੋ

ਗ੍ਰਹਿਆਂ ਦੀ ਚਾਲ ਵੀ ਮੇਰੇ ਉਲਟ ਹੋਵੇ ਤੇ ਜਿਹੜੇ ਜ਼ੁਲਮ ਕਰਨ ਵਾਲੇ ਰਾਜੇ ਹਨ, ਮੇਰੇ ਘਰ ਵਿਚ ਆ ਕੇ ਸਮਾਜ ਦੇ ਸਾਹਮਣੇ ਮੈਨੂੰ ਦੁਰੱਸਤੇ ਵਿਚ ਖਲਾਰ ਕੇ ਮੇਰੇ 'ਤੇ ਤਸ਼ੱਦਦ ਕਰਨ ਤਾਂ ਇੰਨਾ ਦੁੱਖ ਹੰਢਾ ਕੇ, ਇੰਨਾ ਤਸ਼ੱਦਦ ਸਹਿ ਕੇ, ਇੰਨਾ ਕੁਝ ਮੈਂ ਦੁਨੀਆਂ ਦਾ ਦੁੱਖ ਝੋਲੀ ਵਿਚ ਪਾ ਕੇ ਵੀ ਕਹਾਂਗਾ ਕਿ ਮੈਨੂੰ ਸਭ ਕੁਝ ਪ੍ਰਵਾਨ ਹੈ, ਪਰ ਕ੍ਰਿਪਾ ਕਰੀਂ ਮੇਰੇ ਹਿਰਦੇ ਵਿਚੋਂ ਤੇਰੀ ਯਾਦ ਨਾ ਕਿਤੇ ਵਿਸਰ ਜਾਏ। ਅੱਤ ਦੇ ਸੁੱਖ ਵਿਚ ਵੀ ਯਾਦ ਵਿਚ ਜੁੜਨਾ ਤੇ ਅੱਤ ਦੇ ਦੁੱਖ ਵਿਚ ਵੀ ਸਾਈਂ ਦਾ ਪੱਲਾ ਨਾ ਛੱਡਣਾ ਇਹੀ ਤਾਂ ਹੁਕਮ ਰਜ਼ਾ ਵਿਚ ਚੱਲਣ ਲਈ ਸਹਾਈ ਹੈ।

ਧੰਨ ਗੁਰੂ ਅਮਰਦਾਸ ਕ੍ਰਿਪਾਲੂ ਜੀ ਨੇ ਆਨੰਦ ਸਾਹਿਬ ਦੀ ਬਾਣੀ ਵਿਚ ਭਾਣੇ ਸ਼ਬਦ ਦੀ ਵਿਆਖਿਆ ਕੀਤੀ ਹੈ ਤੇ ਭਾਣੇ ਦਾ ਅੱਖਰੀ ਅਰਥ ਜੇ ਕਰਨ ਤੁਰੀਏ ਤਾਂ ਭਾਣੇ ਦਾ ਅਰਥ ਹੁਕਮ ਵੀ ਹੈ। ਤਿੰਨ ਸ਼ਬਦ — ਭਾਣਾ, ਹੁਕਮ ਤੇ ਰਜ਼ਾ — ਬਿਲਕੁਲ ਨੇੜੇ ਨੇੜੇ ਦੇ ਹਨ। ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਭਾਣੇ ਦਾ ਅਰਥ ਹੈ ਉਸਨੂੰ ਭਾਅ ਜਾਣਾ। ਕਹਿੰਦੇ ਹਨ ਕਿ ਮੌਤ ਦਾ ਸੰਬੰਧ ਕੇਵਲ ਭਾਣੇ ਨਾਲ ਨਹੀਂ। ਜਿਸ ਦਿਨ ਤੇਰੇ ਘਰ ਬੱਚਾ ਜਨਮ ਲੈਂਦਾ ਹੈ, ਤੂੰ ਵਧਾਈਆਂ ਇਕ ਦੂਜੇ ਤੋਂ ਪ੍ਰਾਪਤ ਕਰਦਾ ਹੈਂ। ਸੱਚ ਜਾਣੀ, ਸਿੱਖ ਲਈ ਜਨਮ ਵੀ ਭਾਣਾ ਹੈ ਤੇ ਸਿੱਖ ਲਈ ਸੰਸਾਰ ਤੋਂ ਕੂਚ ਕਰਨਾ ਵੀ ਭਾਣਾ ਹੈ। ਹਜ਼ੂਰ ਨੇ ਬਖ਼ਸ਼ਿਸ਼ ਕੀਤੀ-

*ਜਾ ਤਿਸੁ ਭਾਣਾ ਤਾ ਜੰਮਿਆ*

ਜਦੋਂ ਸਾਈਂ ਦਾ ਭਾਣਾ ਵਾਪਰਿਆ, ਜਦੋਂ ਪ੍ਰਮਾਤਮਾ ਦਾ ਹੁਕਮ ਹੋਇਆ, ਉਦੋਂ ਜੀਵ ਦਾ ਜਨਮ ਹੋ ਗਿਆ-

*ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥*

(ਅੰਗ ੯੨੧)

ਇਸਨੂੰ ਸੋਹਣਾ ਪਰਿਵਾਰ ਪ੍ਰਾਪਤ ਹੋ ਗਿਆ। ਭਾਣੇ ਦਾ ਜ਼ਿਕਰ ਕਰਦਿਆਂ ਮੇਰੇ ਗੁਰੂ ਅਮਰਦਾਸ ਜੀ ਦਾ ਸ਼ਬਦ ਕਦੀ ਪੜ੍ਹੀਏ। ਆਪ ਜੀ ਰਾਮਕਲੀ ਸਦ ਪੜ੍ਹਦੇ ਹੋ। ਉਸ ਸਦ ਦੀਆਂ ਛੇ ਪਉੜੀਆਂ ਹਨ ਤੇ ਸਦ ਦੇ ਉਚਾਰਨ ਕਰਤਾ ਹਨ ਮੇਰੇ ਧੰਨ ਗੁਰੂ ਅਮਰਦਾਸ ਕ੍ਰਿਪਾਲੂ ਸੱਚੇ ਪਾਤਿਸ਼ਾਹ ਜੀ ਦੇ ਪੜਪੋਤੇ ਬਾਬਾ ਸੁੰਦਰ। ਉਹਨਾਂ ਨੇ ਜੋ ਕੁਝ ਆਪਣੀਆਂ ਅੱਖਾਂ ਨਾਲ ਦੇਖਿਆ, ਅਸਲ ਵਿਚ ਸਦ ਬਾਣੀ ਗੁਰੂ ਅਮਰਦਾਸ ਜੀ ਦਾ ਵਸੀਅਤ-ਨਾਮਾ ਹੈ ਕਿ ਆਪਣੇ ਸੰਸਾਰ ਤੋਂ ਕੂਚ ਕਰਨ ਤੋਂ ਪਹਿਲਾਂ ਹਜ਼ੂਰ ਨੇ ਰਸਨਾ ਤੋਂ ਜੋ ਬਚਨ ਕਹੇ, ਉਸਨੂੰ ਬਾਬਾ ਸੁੰਦਰ ਜੀ ਨੇ ਕਲਮ-ਬੰਦ ਕਰ ਦਿੱਤਾ। ਉਥੇ ਕ੍ਰਿਪਾਲੂ ਦਾਤਾ ਜੀ ਨੇ ਇਕ ਬਚਨ ਕਿਹਾ ਹੈ ਕਿ ਅਸਲ ਵਿਚ ਭਗਤ, ਦਾਤਾ, ਮਹਾਂ-ਪੁਰਸ਼, ਸਤਿਗੁਰੂ ਕੇਵਲ ਉਹ ਹੈ ਜਿਹੜਾ ਪ੍ਰਮਾਤਮਾ ਦੇ ਭਾਣੇ ਨੂੰ ਸਤਿ ਕਰਕੇ ਮੰਨਦਾ ਹੈ ਤੇ ਜਿਹੜਾ ਸਾਈਂ ਦੇ ਭਾਣੇ ਉੱਤੇ ਤਰਕ ਕਰਨ ਲੱਗ ਪਵੇ, ਉਹ ਕਦੀ ਭਗਤ ਜਾਂ ਮਹਾਂਪੁਰਸ਼ ਨਹੀਂ ਹੋ ਸਕਦਾ। ਉਹ ਸਿੱਖ ਹੋ ਸਕਦਾ ਹੈ। ਹਜ਼ੂਰ ਦਾ ਅਸੀਂ ਬਚਨ ਪੜ੍ਹਦੇ ਹਾਂ-

*ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ॥*

(ਅੰਗ ੯੨੩)

ਅਸਲ ਵਿਚ ਜਿਸਨੂੰ ਹਰੀ ਦਾ ਭਾਣਾ ਭਾਅ ਜਾਏ, ਉਹੀ ਤਾਂ ਭਗਤ ਹੈ। ਬਾਬਾ ਫ਼ਰੀਦ ਸਾਹਿਬ ਜੀ ਦਾ ਪਹਿਲਾ ਬਚਨ ਹੈ। ਕਹਿੰਦੇ ਹਨ ਕਿ ਰੱਬ ਦੇ ਘਰ ਦੇ ਦਰਵਾਜ਼ੇ ਕਿੰਨ੍ਹਾਂ ਲਈ ਖੁੱਲ੍ਹਦੇ ਹਨ ? ਅਸੀਂ ਸਾਰੇ ਕਹਿੰਦੇ ਹਾਂ ਕਿ ਪ੍ਰਮਾਤਮਾ ਤੂੰ ਸਾਨੂੰ ਆਪਣੇ ਘਰ ਥਾਂ ਦੇਈਂ। ਕਹਿਣ ਲੱਗੇ ਕਿ ਜੀਉਂਦੇ ਜੀਅ ਰੱਬ ਦੇ ਘਰ ਦੇ ਬੂਹੇ ਉਸ ਲਈ ਖੁੱਲ੍ਹੇ। ਉਹਨਾਂ ਨੇ ਤਿੰਨ ਬਚਨ ਕਹੇ ਕਿ ਜਿਹੜਾ ਇਨਸਾਨ ਆਪਣੀ ਜ਼ਿੰਦਗੀ ਵਿਚ ਦੁੱਖ ਤੇ ਸੁੱਖ ਨੂੰ ਇਕ ਬਰਾਬਰ ਜਾਣਦਾ ਹੈ। ਦੂਜੀ ਗੱਲ ਕਹੀ ਕਿ ਜਿਹੜਾ ਇਨਸਾਨ ਰੱਬ ਦੇ ਭਾਣੇ ਨੂੰ ਸਤਿ ਕਰਕੇ ਮੰਨਦਾ ਹੈ ਤੇ ਤੀਜੀ ਗੱਲ ਕਹੀ ਕਿ ਕੋਸ਼ਿਸ਼ ਕਰੇ ਆਪਣੇ ਅੰਦਰੋਂ ਵਿਕਾਰਾਂ ਦੀ ਮੈਲ ਨੂੰ ਧੋਣ ਲਈ ਤਿੰਨ ਗੱਲਾਂ ਨੂੰ ਜ਼ਿੰਦਗੀ ਵਿਚ ਕਮਾ ਲਵੇ ਤਾਂ ਰੱਬ ਉਸਦੇ ਲਈ ਬੂਹੇ ਖੋਲ੍ਹ ਦਿੰਦਾ ਹੈ। ਉਹਨਾਂ ਦਾ ਬਚਨ ਹੈ-

*ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥*
*ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ॥*

(ਅੰਗ ੧੩੮੩)

ਜੋ ਰੱਬ ਕਰਦਾ ਹੈ, ਉਸਨੂੰ ਭਲਾ ਕਰਕੇ ਮੰਨ ਲੈ, ਤੈਨੂੰ ਰੱਬ ਦਾ ਦਰਬਾਰ ਮਿਲੇਗਾ। ਗੁਰੂ ਗ੍ਰੰਥ ਸਾਹਿਬ ਵਿਚ ਇੰਨਾ-ਕੁ ਖ਼ਜ਼ਾਨਾ ਹੈ ਕਿ ਕਰੋੜਾਂ ਜਨਮ ਲੈ ਕੇ ਵੀ ਜੇ ਗੱਲ ਕਰਦੇ ਰਹੀਏ, ਇਸ ਪਿਆਰੇ ਪ੍ਰੀਤਮ ਨੂੰ ਕਦੀ ਵੀ ਕੋਈ ਪੂਰਾ ਬਿਆਨ ਨਹੀਂ ਕਰ ਸਕੇਗਾ। ਇਕ ਸ਼ਬਦ ਹਨ ਸਾਡੇ ਮੌਖਿਕ, ਇਕ ਸ਼ਬਦ ਹਨ ਆਪਣੀ ਆਤਮਾ ਨਾਲ ਕਮਾਉਣਾ। ਅੱਜ ਤੁਸੀਂ ਦੇਖਦੇ ਹੋ ਕਿ ਟੀਕੇ ਬਹੁਤ ਜ਼ਿਆਦਾ ਹਨ। ਗੁਰੂ ਅਰਜਨ ਦੇਵ ਜੀ ਨੂੰ ਸਿੱਖਾਂ ਨੇ ਇਕ ਬਚਨ ਕਿਹਾ ਸੀ ਕਿ ਸੱਚੇ ਪਾਤਿਸ਼ਾਹ ! ਬੀੜ ਸਾਹਿਬ *ਪੋਥੀ ਪਰਮੇਸਰ ਕਾ ਥਾਨੁ* ਤਾਂ ਆਪ ਨੇ ਰੱਚ ਦਿੱਤਾ ਪਰ ਇਕ ਕ੍ਰਿਪਾ ਕਰੋ, ਇਸ ਬਾਣੀ ਦੇ ਅਰਥ ਕੌਣ ਕਰੇਗਾ ? ਇਹ ਠੀਕ ਹੈ ਕਿ ਬਾਬੇ ਪ੍ਰਿਥੀਏ ਦੇ ਪੁੱਤਰ ਨੇ ਗੁਰਬਾਣੀ ਦੇ ਅਰਥ ਕਰਨੇ ਸ਼ੁਰੂ ਕੀਤੇ ਸਨ। ਉਸਦਾ ਟੀਕਾ ਵੀ ਪੜ੍ਹਨ ਦੇ ਯੋਗ ਹੈ, ਪਰ ਉਸਨੂੰ ਇਸ ਨਜ਼ਰੀਏ ਨਾਲ ਪੜ੍ਹਨਾ ਹੈ ਕਿ ਉਸ ਵਿਦਵਾਨ ਨੇ ਅਰਥ ਬੜੇ ਸੋਹਣੇ ਕੀਤੇ ਹਨ। ਜਦੋਂ ਗੁਰੂ ਅਰਜਨ ਸਾਹਿਬ ਨੂੰ ਪੁੱਛਿਆ ਕਿ ਇਸ ਬਾਣੀ ਦੇ ਅਰਥ ਕੌਣ ਕਰੇਗਾ ? ਤਾਂ ਹਜ਼ੂਰ ਨੇ ਬਹੁਤ ਸੋਹਣਾ ਉੱਤਰ ਦਿੱਤਾ ਸੀ। ਕਹਿਣ ਲੱਗੇ, ਸ਼ਬਦ ਸਿੱਖ ਦੇ ਸਾਹਮਣੇ ਹੈ। ਅਸਲ ਵਿਚ ਇਸ ਦੇ ਟੀਕੇ ਕੇਵਲ ਸਿਆਹੀ ਨਾਲ ਕਾਗ਼ਜ਼ 'ਤੇ ਨਹੀਂ ਲਿਖੇ ਜਾਣਗੇ, ਸਿੱਖ ਸ਼ਬਦ ਨੂੰ ਕਮਾਏਗਾ, ਕਮਾਈ ਕਰਨ ਤੋਂ ਬਾਅਦ ਇਸ ਦਾ ਜੀਵਨ ਹੀ ਬਾਣੀ ਦਾ ਟੀਕਾ ਬਣ ਜਾਏਗਾ। ਜਦੋਂ ਕਮਾਈ ਕਰਕੇ ਤੁਰੇਗਾ ਤਾਂ ਇਸ ਦਾ ਜੀਵਨ ਹੀ ਗੁਰੂ ਗ੍ਰੰਥ ਜੀ ਦੀ ਵਿਆਖਿਆ ਕਰੇਗਾ।

ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਇਕ ਬਚਨ ਆਪਣੀ ਜ਼ਿੰਦਗੀ ਵਿਚ ਕਮਾਉਣ ਲਈ

ਹੈ। ਮੇਰੇ ਗੁਰੂ ਅਰਜਨ ਦੇਵ ਜੀ ਦੇ ਜੀਵਨ ਨੂੰ ਪੜ੍ਹੋ। ਉਹਨਾਂ ਨੇ ਆਪਣੇ ਜਨਮ ਤੋਂ ਲੈ ਕੇ ਤੱਤੀ ਤਵੀ 'ਤੇ ਬੈਠਣ ਤੱਕ ਸਾਰੀ ਜ਼ਿੰਦਗੀ ਪ੍ਰਮਾਤਮਾ ਦੀ ਰਜ਼ਾ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ ਹੈ। ਧੰਨ ਗੁਰੂ ਸੱਚੇ ਪਾਤਿਸ਼ਾਹ ਜੀ ਦਾ ਜਨਮ ਸੰਨ 1563 ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਬੀਬੀ ਭਾਨੀ ਜੀ ਦੀ ਕੁੱਖ ਤੋਂ ਧੰਨ ਗੁਰੂ ਰਾਮਦਾਸ ਜੀ ਦੇ ਘਰ ਵਿਖੇ ਹੋਇਆ ਹੈ। ਗੋਇੰਦਵਾਲ ਸਾਹਿਬ ਜੀ ਦਾ ਉਹ ਚੁਬਾਰਾ ਜਿਥੇ ਗੁਰੂ ਅਮਰਦਾਸ ਜੀ ਰਹਿਮਤਾਂ ਪਏ ਕਰਦੇ ਹਨ, ਉਸ ਚੁਬਾਰੇ ਵਿਚ ਗੁਰੂ ਅਰਜਨ ਦੇਵ ਜੀ ਦਾ ਬਚਪਨ ਬਤੀਤ ਹੋਇਆ ਹੈ। ਪਰ ਭੱਟਾਂ ਨੇ ਇਕ ਬਚਨ ਕਿਹਾ ਹੈ-

*ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ॥*
*ਜਿਸੁ ਸਿਮਰਤ ਦੁਰਮਤਿ ਮਲੁ ਨਾਸੀ॥*
*ਸਤਿਗੁਰ ਚਰਣ ਕਵਲ ਰਿਦਿ ਧਾਰੰ॥*
*ਗੁਰ ਅਰਜੁਨ ਗੁਣ ਸਹਜਿ ਬਿਚਾਰੰ॥*

(ਅੰਗ ੧੪੦੬)

ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ! ਤੁਹਾਡੇ ਗੁਣਾਂ ਨੂੰ ਬਿਆਨ ਕਰਨ ਤੋਂ ਪਹਿਲਾਂ ਮੈਂ ਉਸ ਅਕਾਲ ਦਾ ਸ਼ੁਕਰ ਕਰਦਾ ਹਾਂ, ਜਿਸਦਾ ਸਿਮਰਨ ਕਰਨ ਨਾਲ ਅੰਦਰ ਦੀ ਮੈਲ ਉਤਰਦੀ ਹੈ।

*ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ॥*

ਆਪ ਜੀ ਗੁਰੂ ਰਾਮਦਾਸ ਜੀ ਦੇ ਘਰ ਆਏ।

*ਸਗਲ ਮਨੋਰਥ ਪੂਰੀ ਆਸਾ॥*

ਆਪ ਜੀ ਦੇ ਆਉਣ ਨਾਲ ਗੁਰੂ ਰਾਮਦਾਸ ਜੀ ਦੇ ਘਰ ਖੇੜਾ ਆਇਆ ਹੈ।

*ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥*

(ਅੰਗ ੧੪੦੭)

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ! ਆਪ ਜੀ ਨੇ ਆਪਣੇ ਜਨਮ ਤੋਂ ਹੀ ਬ੍ਰਹਮ ਨੂੰ ਪਹਿਚਾਣ ਲਿਆ। ਜਨਮ ਤੋਂ ਹੀ ਭਾਣੇ ਨੂੰ ਮੰਨਣ ਵਾਲੇ ਹਨ। ਜਨਮ ਤੋਂ ਹੀ ਰਜ਼ਾ ਵਿਚ ਜੀਉਣ ਵਾਲੇ ਹਨ ਤੇ ਜਨਮ ਤੋਂ ਹੀ ਸਾਈਂ ਦੇ ਹੁਕਮ ਨੂੰ ਸਤਿ ਬਚਨ ਕਰਕੇ ਮੰਨਦੇ ਹਨ। ਹੁਣ ਬ੍ਰਹਮ ਨੂੰ ਪਹਿਚਾਨਣਾ ਕੀ ਸੀ ? ਮੇਰੇ ਧੰਨ ਗੁਰੂ ਅਰਜਨ ਦੇਵ ਜੀ ਬ੍ਰਹਮ ਨੂੰ ਪਹਿਚਾਨਣ ਵਾਲੇ ਦੀ ਵਿਆਖਿਆ ਪੰਜ ਤੱਤਾਂ ਦੇ ਗੁਣਾਂ ਤੋਂ ਕਰਦੇ ਹਨ ਕਿ ਪੰਜ ਤੱਤ ਹਨ ਜਿਨ੍ਹਾਂ ਨਾਲ ਸੰਸਾਰ ਬਣਿਆ। ਪਾਣੀ ਹੈ, ਹਵਾ ਹੈ, ਅੱਗ ਹੈ, ਮਿੱਟੀ ਹੈ, ਆਕਾਸ਼ ਹੈ। ਜੋ ਕੁਝ ਕਾਦਰ ਨੇ ਕੁਦਰਤ ਵਿਚ ਟਿਕਾਇਆ ਹੈ ਤੇ ਕੁਦਰਤ ਵਿਚ ਟਿਕੇ ਹੋਏ ਤੱਤਾਂ ਨੂੰ ਜੀਅ ਕੇ ਬ੍ਰਹਮ-ਗਿਆਨੀ ਦਾ ਜੀਵਨ ਵੀ ਪੰਜ ਤੱਤਾਂ ਦੀ ਤਰ੍ਹਾਂ ਹੈ।

ਅਸੀਂ ਕਈ ਵਾਰੀ ਕਿਸੇ ਕਰਨੀ ਵਾਲੇ ਦੇ ਜੀਵਨ ਨੂੰ ਦੇਖਕੇ ਇਹ ਸ਼ਬਦ ਕਹਿ ਦਿੰਦੇ ਹਾਂ ਕਿ ਇਹ ਪੂਰਨ ਬ੍ਰਹਮ ਗਿਆਨੀ ਹਨ। ਪਿਆਰਿਉ ! ਨਹੀਂ, ਬ੍ਰਹਮ ਗਿਆਨੀ ਨੂੰ ਜੇ ਅਸੀਂ ਪੂਰਨ ਬ੍ਰਹਮ-ਗਿਆਨੀ ਕਹਿੰਦੇ ਹਾਂ ਤਾਂ ਕੀ ਅਸੀਂ ਉਸ ਬ੍ਰਹਮ-ਗਿਆਨੀ ਦੀ ਅਵਸਥਾ ਨੂੰ ਪਹਿਲਾਂ ਮਾਣਿਆ ਹੈ ? ਸਾਨੂੰ ਪਤਾ ਹੈ ਕਿ ਪੂਰਨ ਬ੍ਰਹਮ ਗਿਆਨ ਕੀ ਹੈ ? ਗੁਰੂ ਅਰਜਨ ਸਾਹਿਬ ਕਹਿੰਦੇ ਹਨ-

*ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ॥*

(ਸੁਖਮਨੀ ਸਾਹਿਬ)

ਤੂੰ ਕਹਿ ਦਿੱਤਾ ਕਿ ਪੂਰਨ ਬ੍ਰਹਮ ਗਿਆਨੀ ਤੇ ਮੈਂ ਸ਼ਬਦ ਦੀ ਟੇਕ ਲੈ ਕੇ ਅਰਜ਼ ਕਰਨ ਲੱਗਾ ਹਾਂ ਕਿ ਪੰਜ ਤੱਤ ਹਨ ਤੇ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਬ੍ਰਹਮ ਨੂੰ ਪਹਿਚਾਨਣ ਵਾਲੇ ਪੰਜਾਂ ਤੱਤਾਂ ਵਿਚੋਂ ਉਹਨਾਂ ਪੰਜ ਸਹਿਜ ਗੁਣਾਂ ਦਾ ਜ਼ਿਕਰ ਪਏ ਕਰਦੇ ਹਨ। ਕਹਿੰਦੇ ਹਨ ਕਿ ਪਹਿਲਾ ਤੱਤ ਹੈ ਪਾਣੀ। ਪਾਣੀ ਦਾ ਗੁਣ ਹੈ ਕਿ ਜਿਹੜੀ ਚੀਜ਼ ਇਸਦੇ ਕੋਲ ਆਏਗੀ ਉਸਦੀ ਮੈਲ ਨੂੰ ਜ਼ਰੂਰ ਉਤਾਰਦਾ ਹੈ ਪਰ ਚੇਤੇ ਰੱਖੋ, ਪਾਣੀ ਕੱਪੜੇ ਦੀ ਮੈਲ ਨੂੰ ਉਤਾਰ ਕੇ ਮੈਲਾ ਭਾਸਦਾ ਹੈ ਪਰ ਖ਼ੁੱਦ ਉਸ ਦੇ ਵਿਚ ਜਿਹੜੀ ਨਿਰਮਲਤਾਈ ਵਾਲੀ ਅੰਸ਼ ਹੈ, ਕਦੀ ਖ਼ਤਮ ਨਹੀਂ ਹੁੰਦੀ। ਮੈਲ ਨੂੰ ਉਤਾਰ ਕੇ ਵੀ ਉਹ ਨਿਰਮਲ ਹੈ। ਜਿੰਨਾ ਮਰਜ਼ੀ ਮੈਲਾ ਪਾਣੀ ਹੋਵੇ ਪਰ ਉਸਦੇ ਨਿਰਮਲ ਹੋਣ ਦੀ ਅਖ਼ੀਰ ਤੱਕ ਆਸ ਹੈ। ਸਾਹਿਬ ਕਹਿੰਦੇ ਹਨ, ਬ੍ਰਹਮ ਗਿਆਨੀ ਉਹ ਹੈ, ਜਿਸ ਨੇ ਬ੍ਰਹਮ ਨੂੰ ਪਹਿਚਾਣਿਆ ਹੈ। ਜਿਸ ਦਾ ਅੰਦਰ ਪਾਣੀ ਦੀ ਤਰ੍ਹਾਂ ਅੱਤ ਦਾ ਨਿਰਮਲ ਹੈ ਤੇ ਉਹ ਲੋਕਾਂ ਦੀ ਮੈਲ ਨੂੰ ਉਤਾਰ ਕੇ ਵੀ ਨਿਰਮਲ ਹੈ। ਸਾਹਿਬ ਨੇ ਬਚਨ ਕੀਤੇ-

*ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ॥*
*ਜੈਸੇ ਮੈਲੁ ਨ ਲਾਗੈ ਜਲਾ॥*

(ਸੁਖਮਨੀ ਸਾਹਿਬ)

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਨਿਰਮਲ ਤੋਂ ਨਿਰਮਲ ਹਨ। ਅਨੇਕਾਂ ਲੋਕਾਂ ਨੇ ਉਹਨਾਂ ਦੇ ਅੰਮ੍ਰਿਤ ਬਚਨਾਂ ਨੂੰ ਕਮਾ ਕੇ ਅੰਦਰ ਦੀ ਮੈਲ ਧੋਤੀ ਤੇ ਮੇਰੇ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਕਰੋੜਾਂ ਦੀ ਮੈਲ ਧੋ ਕੇ ਅੱਜ ਉਸੇ ਤਰ੍ਹਾਂ ਪਵਿੱਤਰ ਦੇ ਪਵਿੱਤਰ ਹਨ।

ਦੂਜਾ ਗੁਣ ਬ੍ਰਹਮ ਨੂੰ ਪਹਿਚਾਨਣ ਵਾਲੇ ਦਾ ਇਹ ਹੈ ਕਿ ਅੱਗ ਦੇ ਨੇੜੇ ਕੋਈ ਜਾਂਦਾ ਹੈ ਤਾਂ ਅੱਗ ਦੇ ਕੋਲ ਭਾਵੇਂ ਗ਼ਰੀਬ ਚਲਾ ਜਾਏ, ਕਦੀ ਨਹੀਂ ਉਹ ਕਹਿੰਦੀ ਕਿ ਮੈਂ ਗ਼ਰੀਬ ਨੂੰ ਆਪਣਾ ਨਿੱਘ ਨਹੀਂ ਦੇਣਾ। ਅਮੀਰ ਚਲਾ ਜਾਏ, ਉਸਦਾ ਸੁਤੇ ਸਿਧ ਸੁਭਾਅ ਹੈ ਕਿ ਜੋ ਵੀ ਅੱਗ ਦੇ ਕੋਲ ਆ ਗਿਆ, ਅੱਗ ਨੇ ਉਸ ਨੂੰ ਆਪਣਾ ਨਿੱਘ ਦੇਣਾ ਹੈ ਤੇ ਜੇ ਉਸਦੇ ਕੋਲ ਸੋਨਾ ਚਲਾ ਜਾਏ ਤਾਂ ਮੈਲ ਨੂੰ ਸਾੜ ਕੇ ਉਹ ਸ਼ੁੱਧ ਕਰਦੀ ਹੈ। ਬ੍ਰਹਮ ਗਿਆਨੀ ਦਾ ਦੂਜਾ ਸੁਭਾਅ ਹੈ ਕਿ ਅੱਗ ਦੀ ਤਰ੍ਹਾਂ ਸੁੱਤੇ ਸਿਧ ਸਭ ਨੂੰ ਨਿੱਘ ਦੇਣਾ।

ਤੀਜਾ ਤੱਤ ਹੈ ਧਰਤੀ। ਧਰਤੀ ਵਰਗਾ ਧੀਰਜ ਕਿਸੇ ਵਿਚ ਨਹੀਂ। ਧਰਤੀ ਨੂੰ ਕੋਈ ਚੰਦਨ ਦਾ ਲੇਪਨ ਕਰ ਦੇਵੇ ਤਾਂ ਉਹ ਉਸ ਦੀ ਖ਼ੁਸ਼ਾਮਦ ਨਹੀਂ ਕਰਦੀ ਤੇ ਧਰਤੀ ਨੂੰ ਪੁੱਟ ਕੇ ਕੋਈ ਚਲਾ ਜਾਏ ਤਾਂ ਧਰਤੀ ਕਦੀ ਉਲਾਹਮੇ ਨਹੀਂ ਦਿੰਦੀ। ਮੇਰੇ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜਿਹੜੇ ਸਿਫ਼ਤ ਕਰਦੇ ਹਨ, ਉਹਨਾਂ 'ਤੇ ਵੀ ਤੇਰੀ ਨਦਰ ਹੈ ਤੇ ਜੋ ਤੱਤੀ ਤਵੀ 'ਤੇ ਬਿਠਾ ਕੇ ਸੀਸ 'ਤੇ ਰੇਤਾ ਪਏ ਪਾਉਂਦੇ ਹਨ, ਮੇਰੇ ਸੱਚੇ ਪਾਤਿਸ਼ਾਹ ਬ੍ਰਹਮ ਨੂੰ ਪਹਿਚਾਨਣ ਵਾਲਿਆ ! ਤੁਸੀਂ ਸੀਸ ਉੱਤੇ ਰੇਤਾ ਪੁਆ ਕੇ ਵੀ ਰੇਤਾ ਪਾਉਣ ਵਾਲਿਆਂ ਨੂੰ ਕੋਈ ਅਪ-ਸ਼ਬਦ ਨਹੀਂ ਕਿਹਾ।

ਚੌਥਾ ਬਚਨ ਅਸੀਂ ਦੇਖਦੇ ਹਾਂ, ਪਵਨ ਦਾ ਇਕ ਗੁਣ ਹੈ ਕਿ ਜਦੋਂ ਤੇਜ਼ ਹਵਾ ਚੱਲਦੀ ਹੈ ਤਾਂ ਉਹ ਕਦੀ ਵੀ ਵਿਤਕਰਾ ਨਹੀਂ ਕਰਦੀ। ਅਮੀਰ ਦੀ ਅਟਾਰੀ ਵਿਚ ਪਹੁੰਚ ਕੇ ਵੀ ਹਵਾ ਦਾ ਸੁੱਖ ਦੇਵੇਗੀ, ਗ਼ਰੀਬ ਝੌਂਪੜੀ ਵਿਚ ਰਹਿਣ ਵਾਲੇ ਨੂੰ ਵੀ ਸੁੱਖ ਦੇਵੇਗੀ। ਮੇਰੇ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ! ਅੱਤ ਦੇ ਧਨਾਢ ਪੁਰਸ਼ ਵੀ ਤੁਹਾਡੇ ਚਰਨਾਂ ਵਿਚ ਝੁੱਕਦੇ ਹਨ ਤੇ ਕੱਖਾਂ ਦੀ ਕੁੱਲੀ ਵਿਚ ਰਹਿਣ ਵਾਲਿਆਂ 'ਤੇ ਵੀ ਤੁਸੀਂ ਨਦਰ ਪਏ ਕਰਦੇ ਹੋ। ਜੈਤਸਰੀ ਰਾਗ ਗੁਰੂ ਗ੍ਰੰਥ ਸਾਹਿਬ ਵਿਚ ਹੈ। ਉਥੇ ਇਕ ਵਾਰ ਅਸੀਂ ਪੜ੍ਹਦੇ ਹਾਂ-

*ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ॥*

(ਅੰਗ ੭੦੫)

ਬ੍ਰਹਮ ਨੂੰ ਪਛਾਣਨ ਵਾਲਾ ਹਵਾ ਦੀ ਤਰ੍ਹਾਂ ਸਮਦ੍ਰਿਸ਼ਟ ਹੈ। ਅਮੀਰ ਆਇਆ ਤਾਂ ਵੀ ਉਹੀ ਨਜ਼ਰ ਹੈ, ਗ਼ਰੀਬ ਆਇਆ ਤਾਂ ਵੀ ਉਹੀ ਨਜ਼ਰ ਹੈ। ਬਾਬਾ ਨਾਨਕ ਨੇ ਭਾਈ ਲਾਲੋ ਦੇ ਘਰ ਜਾ ਕੇ ਕਿਹਾ ਸੀ, ਲਾਲੋ ਘਰ ਹੈ ? ਅੰਦਰੋਂ ਆਵਾਜ਼ ਆਈ, ਹਾਂ ਘਰ ਹਾਂ, ਤੁਸੀਂ ਕੌਣ ? ਦਾਤਾਰ ਨੇ ਬਾਹਰੋਂ ਹੀ ਆਵਾਜ਼ ਦਾ ਉੱਤਰ ਦਿੱਤਾ, ਮੁਸਾਫ਼ਰ ਹਾਂ ਤੇ ਲਾਲੋ ਅੰਦਰੋਂ ਕਹਿੰਦਾ ਹੈ ਕਿ ਭਲਿਆ, ਇਹ ਦੁਨੀਆਂ ਹੀ ਮੁਸਾਫ਼ਰਖ਼ਾਨਾ ਹੈ। ਹਜ਼ੂਰ ਕਹਿਣ ਲੱਗੇ, ਕਿਵਾੜ ਖੋਲ੍ਹ, ਮੈਂ ਤੇਰੇ ਵਰਗੇ ਮੁਸਾਫ਼ਰਾਂ ਨੂੰ ਹਮ-ਸਫ਼ਰ ਬਣਾਉਣ ਆਇਆ ਹਾਂ। ਕਿਤੇ ਵੀ ਇਤਿਹਾਸ ਵਿਚ ਨਹੀਂ ਆਉਂਦਾ ਕਿ ਭਾਈ ਲਾਲੋ ਬਾਬੇ ਨਾਨਕ ਨੂੰ ਪਹਿਲਾਂ ਮਿਲਿਆ ਹੋਵੇ। ਕੱਖਾਂ ਦੀ ਕੁੱਲੀ ਵਿਚ ਰਹਿਣ ਵਾਲਾ, ਲੱਕੜਾਂ ਘੜ ਕੇ ਗੁਜ਼ਾਰਾ ਕਰਨ ਵਾਲਾ ਇਕ ਅੰਦਰ ਦੀ ਨੀਅਤ ਰਾਸ ਸੀ ਤੇ ਗੁਰੂ ਨਾਨਕ ਉਸਦੇ ਬੂਹੇ ਨੂੰ ਖੜਕਾ ਕੇ ਅੰਦਰ ਪ੍ਰਵੇਸ਼ ਕਰਦੇ ਹਨ। ਸਿੱਖਾ, ਗੁਰੂ ਦੀ ਸਮ-ਦ੍ਰਿਸ਼ਟੀ ਹੈ। ਰਹਿਮਤ ਕਰੇ ਤਾਂ ਕੱਖਾਂ ਦੀਆਂ ਕੁੱਲੀਆਂ ਵਿਚ ਵੀ ਰਬਾਬ ਵਜਾਉਂਦਾ ਹੈ ਤੇ ਜੇ ਕਿਤੇ ਸ਼ਿਵ ਨਾਥ ਦੇ ਉੱਚੇ ਮਹਿਲ ਆ ਜਾਣ ਤਾਂ ਉਸਦੇ ਵਿਚ ਵੀ ਰਬਾਬ ਵਜਾਉਂਦਾ ਹੈ।

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਜਿਥੇ ਤਰਨਤਾਰਨ ਹੈ, ਇਥੇ ਇਕ ਨੇੜੇ ਪਿੰਡ ਸੀ ਖਾਨਪੁਰ। ਕ੍ਰਿਪਾਲੂ ਦਾਤਾ ਜੀ ਸ਼ਾਮ ਵੇਲੇ ਇਥੇ ਆਏ। ਪੋਹ ਦਾ ਮਹੀਨਾ ਸੀ। ਥੋੜ੍ਹੀ ਜਿਹੀ ਬੂੰਦਾ ਬਾਂਦੀ ਹੋ ਰਹੀ ਹੈ। ਤੇਜ਼ ਹਵਾ ਚੱਲੀ ਤੇ ਕੁਝ

ਕੁ ਸਿੱਖ ਧੰਨ ਗੁਰੂ ਅਰਜਨ ਸਾਹਿਬ ਜੀ ਦੇ ਨਾਲ ਹਨ। ਪਿੰਡ ਦੇ ਕਿਸੇ ਵੀ ਮਨੁੱਖ ਨੇ ਮੇਰੀ ਸੱਚੀ ਸਰਕਾਰ ਨੂੰ ਜੀ ਆਇਆਂ ਨਹੀਂ ਕਿਹਾ। ਜ਼ਮੀਨ 'ਤੇ ਰੁੱਖ ਦੇ ਥੱਲੇ ਬੈਠੇ ਹਨ। ਸਾਹਮਣਿਉਂ ਇਕ ਸੱਜਣ ਤੁਰਿਆ ਆਉਂਦਾ ਹੈ। ਲੱਕੜਾਂ ਦੀ ਗੱਠ ਉਸਨੇ ਆਪਣੇ ਸਿਰ 'ਤੇ ਰੱਖੀ ਹੈ ਤੇ ਸੋਚਦਾ ਹੈ ਕਿ ਸ਼ਾਮ ਦਾ ਵੇਲਾ ਹੈ, ਇਹ ਕੌਣ ਹਨ। ਕਹਿੰਦਾ ਹੈ ਕਿ ਚੱਲ ਮਨਾ ! ਤੂੰ ਗੁਰੂ ਨਾਨਕ ਸਾਹਿਬ ਦਾ ਸਿੱਖ ਹੈਂ। ਜਿਥੋਂ ਮਰਜ਼ੀ ਆਏ ਹੋਣ, ਤੇਰੇ ਕੋਲ ਕੱਖਾਂ ਦੀ ਕੁੱਲੀ ਹੈ, ਤੂੰ ਇਹਨਾਂ ਨੂੰ ਮਿੰਨਤ ਕਰ ਲੈ। ਇਸ ਠੰਢੀ ਪੈਂਦੀ ਰਾਤ ਵਿਚ ਤੁਸੀਂ ਬਾਹਰ ਨਾ ਰਹੋ। ਹਾਂ ਤਾਂ ਮੈਂ ਗ਼ਰੀਬ, ਪਰ ਰਾਤ ਤੁਸੀਂ ਕੁੱਲੀ ਵਿਚ ਬਤੀਤ ਕਰੋ। ਮੈਂ ਬਾਬੇ ਨਾਨਕ ਦਾ ਸਿੱਖ ਹਾਂ। ਸਿੱਖ ਕਦੀ ਆਏ ਹੋਏ ਅਤਿਥੀ ਨੂੰ ਆਪਣੇ ਘਰੋਂ ਬਾਹਰ ਨਹੀਂ ਕੱਢਦਾ। ਜਦੋਂ ਲੱਕੜਾਂ ਚੁੱਕਣ ਵਾਲਾ ਕੋਲ ਗਿਆ ਤਾਂ ਦੇਖ ਕੇ ਹੈਰਾਨ ਹੋ ਗਿਆ ਕਿ ਜਿਸ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਦਾ ਸਿੱਖ ਹੈ, ਉਹ ਸੱਚੀ ਸਰਕਾਰ ਰੁੱਖ ਦੇ ਥੱਲੇ ਬੈਠੇ ਹਨ। ਸਤਿਗੁਰੂ ਜੀ ਨੂੰ ਪਹਿਚਾਣਿਆ। ਸਿੱਖ ਨੇ ਲੱਕੜਾਂ ਰੱਖੀਆਂ ਤੇ ਚਰਨਾਂ ਵਿਚ ਜੁੜ ਕੇ ਕਹਿੰਦਾ ਹੈ, ਸੱਚੇ ਪਾਤਿਸ਼ਾਹ ! ਆਪ ? ਹਜ਼ੂਰ ਹੱਸ ਕੇ ਕਹਿਣ ਲੱਗੇ, ਭਾਈ ਹੇਮਿਆ ! ਇਕ ਪਾਸੇ ਆਵਾਜ਼ਾਂ ਮਾਰਦਾ ਹੈਂ ਤੇ ਦੂਜੇ ਪਾਸੇ ਪਹਿਚਾਣਿਆ ਵੀ ਨਹੀਂ। ਪੁੱਛਦਾ ਪਿਆ ਹੈਂ ਆਪ ? ਤੂੰ ਆਵਾਜ਼ ਮਾਰੀ ਤੇ ਅਸੀਂ ਆ ਗਏ। ਨਾਲ ਦੇ ਸਿੱਖਾਂ ਨੂੰ ਪਤਾ ਨਹੀਂ ਆਵਾਜ਼ ਕਿਸਨੇ ਮਾਰੀ, ਕਦੋਂ ਮਾਰੀ। ਕਹਿਣ ਲੱਗਾ ਸੱਚੇ ਪਾਤਿਸ਼ਾਹ ! ਚੱਲੋ ਮੇਰੀ ਕੱਖਾਂ ਦੀ ਕੁੱਲੀ ਨੂੰ ਭਾਗ ਲਗਾਉ। ਧੰਨ ਗੁਰੂ ਅਰਜਨ ਸਾਹਿਬ ਜੀ ਨੂੰ ਨਾਲ ਲੈ ਗਿਆ। ਕ੍ਰਿਪਾਲੂ ਦਾਤਾ ਜੀ ਰਾਤ ਉਸੀ ਕੱਖਾਂ ਦੀ ਕੁੱਲੀ ਵਿਚ ਰਹੇ। ਜਿਸ ਥਾਂ 'ਤੇ ਆਪ ਆਸਣ ਲਾਉਂਦਾ ਸੀ, ਮੇਰੇ ਗੁਰੂ ਅਰਜਨ ਸਾਹਿਬ ਲਈ ਬਿਸਤਰ ਵਿਛਾ ਕੇ ਕਹਿੰਦਾ ਹੈ ਕਿ ਸੱਚੀ ਸਰਕਾਰ ! ਤੇਰੇ ਸਾਹਮਣੇ ਮਹਿਲਾਂ ਵਾਲੇ ਵੀ ਝੁੱਕਦੇ ਹਨ। ਗ਼ਰੀਬਾਂ ਨੂੰ ਨਿਵਾਜਨ ਵਾਲਿਆ ! ਅੱਜ ਮੇਰੇ ਟੁੱਟੇ ਹੋਏ ਮੰਜੇ ਨੂੰ ਪ੍ਰਵਾਨ ਕਰ ਲੈ। ਹਜ਼ੂਰ ਬੈਠ ਗਏ, ਜੋ ਸੁੱਕਾ-ਮਿੱਸਾ ਪ੍ਰਸ਼ਾਦਾ ਸੀ ਛਕਾਇਆ। ਪਿਆਰਿਉ ! ਨਾਲ ਦੇ ਸਿੱਖ ਜ਼ਮੀਨ 'ਤੇ ਪੈ ਗਏ। ਇਹ ਰਾਤ ਨੂੰ ਉੱਠਿਆ ਤੇ ਧੰਨ ਗੁਰੂ ਅਰਜਨ ਦੇਵ ਜੀ ਦੇ ਚਰਨ ਘੁੱਟ ਕੇ ਫੜ ਲਏ। ਕ੍ਰਿਪਾਲੂ ਦਾਤਾ ਜੀ ਉੱਠ ਕੇ ਬੈਠ ਗਏ। ਹਜ਼ੂਰ ਦੇ ਚਰਨ ਫੜ ਕੇ ਕਹਿੰਦਾ ਹੈ - ਗ਼ਰੀਬਾਂ ਨੂੰ ਨਿਵਾਜਨ ਵਾਲਿਆ ! ਤੇਰੇ ਤੋਂ ਬਿਨਾਂ ਸਾਨੂੰ ਕਿਸੇ 'ਤੇ ਮਾਣ ਵੀ ਨਹੀਂ। ਹਜ਼ੂਰ ਨੇ ਪੁੱਛਿਆ ਕਿਉਂ ? ਕਹਿੰਦਾ ਹੈ, ਗ਼ਰੀਬੀ ਨੇ ਇੰਨਾ-ਕੁ ਸਤਾਇਆ ਹੈ ਕਿ ਆਪਣੇ ਵੀ ਛੱਡ ਕੇ ਚਲੇ ਗਏ।

ਪਿਆਰਿਉ ! ਅਮੀਰੀ ਵਿਚ ਨਾ ਕਦੀ ਗਿਣਤੀ ਕਰਿਉ। ਆਪਣਿਆਂ ਦੀ ਗਿਣਤੀ ਕਰਨੀ ਹੈ ਤਾਂ ਕਦੀ ਮੁਸੀਬਤ ਵਿਚ ਕਰਿਆ ਜੇ। ਚਰਨ ਫੜ ਕੇ ਕਹਿੰਦਾ ਹੈ, ਸੱਚੇ ਪਾਤਿਸ਼ਾਹ ! ਆਪਣਿਆਂ ਨੇ ਵੀ ਛੱਡ ਦਿੱਤਾ ਹੈ। ਕੋਈ ਮਿੱਤਰ ਨਹੀਂ, ਕੋਈ ਸਾਕ-ਸੰਬੰਧੀ ਨੇੜੇ ਨਹੀਂ ਢੁੱਕਦਾ। ਮੇਰੇ ਸੱਚੇ ਪਾਤਿਸ਼ਾਹ ! ਤੁਸੀਂ ਮੈਨੂੰ ਨਿਵਾਜਨ ਆਏ ਹੋ। ਧੰਨ ਗੁਰੂ ਅਰਜਨ ਸਾਹਿਬ ਨੇ ਉਥੇ ਇਕ ਅੰਮ੍ਰਿਤ ਬਚਨ ਕਿਹਾ। ਸੀਸ 'ਤੇ ਹੱਥ ਰੱਖ ਕੇ ਕਹਿਣ ਲੱਗੇ- ਹੇਮਿਆ ! ਤੂੰ ਕੰਗਾਲ ਨਹੀਂ। ਦਾਤਾਰ ! ਮੈਨੂੰ ਲੋਕ ਗ਼ਰੀਬ ਕਹਿੰਦੇ ਹਨ। ਮੇਰੇ ਕੋਲ ਕੱਖਾਂ

ਦੀ ਕੁੱਲੀ ਹੈ। ਹਜ਼ੂਰ ਨੇ ਕਿਹਾ, ਤੂੰ ਬਾਣੀ ਦੇ ਬਚਨ ਕਦੀ ਪੜ੍ਹੇ ਹਨ-

*ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ॥*
*ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ॥*
*ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ॥*
*ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ॥*

(ਅੰਗ ੧੨੮੭)

ਜਿਨ੍ਹਾਂ ਦੇ ਹਿਰਦੇ ਵਿਚ ਰੱਬ ਵੱਸਦਾ ਹੈ, ਉਹ ਕਦੀ ਕੰਗਾਲ ਨਹੀਂ ਹੁੰਦੇ। ਉਥੇ ਸੱਚੀ ਸਰਕਾਰ ਨੇ ਇਕ ਪਉੜੀ ਉਚਾਰਨ ਕੀਤੀ ਹੈ-

*ਪਉੜੀ॥ ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥*
*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥*
*ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥*
*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥*
*ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥*

(ਅੰਗ ੭੦੭)

ਤੇਰੇ ਵਰਗੇ ਸਿੱਖਾਂ ਦੀ ਧੂੜ ਮੱਥੇ 'ਤੇ ਲਾਈਏ। ਪ੍ਰਮਾਤਮਾ ਵੀ ਦਇਆਲੂ ਹੁੰਦੇ ਹਨ। ਰਾਤ ਬਤੀਤ ਕੀਤੀ। ਸਵੇਰੇ ਦਿਨ ਚੜ੍ਹਿਆ। ਸਿੱਖ ਕਹਿੰਦੇ ਹਨ, ਸੱਚੇ ਪਾਤਿਸ਼ਾਹ ! ਵਾਪਿਸ ਚਲੀਏ। ਹੇਮਾ ਚਰਨ ਫੜ ਕੇ ਇਕ ਬਚਨ ਕਹਿੰਦਾ ਹੈ, ਦਾਤਾ ਜੀ ! ਆਪ ਜੀ ਨੂੰ ਸੱਦਾ ਭੇਜਿਆ ਤੇ ਸੱਦੇ ਦਾ ਸੰਬੰਧ ਬਾਹਰ ਨਾਲ ਨਹੀਂ। ਸਿੱਖ ਤੇ ਗੁਰੂ ਦੇ ਅੰਦਰ ਦਾ ਰਿਸ਼ਤਾ ਇਹੋ ਜਿਹਾ ਹੈ ਕਿ ਗੁਰੂ ਦੀ ਯਾਦ ਹੀ ਸਿੱਖ ਦਾ ਸੁਨੇਹਾ ਹੈ। ਕਹਿਣ ਲੱਗਾ, ਸੱਚੇ ਪਾਤਿਸ਼ਾਹ ! ਆਪ ਨਿਵਾਜਨ ਲਈ ਆਏ ਹੋ ਤਾਂ ਹੁਣ ਇਕ ਕ੍ਰਿਪਾ ਕਰੋ, ਦੁਪਹਿਰ ਤੱਕ ਆਪ ਜੀ ਟਿੱਕ ਜਾਉ। ਸਤਿਗੁਰੂ ਮੁਸਕਰਾ ਪਏ ਤੇ ਨਾਲ ਹੀ ਪੁੱਛਦੇ ਹਨ, ਕਿਸ ਲਈ ? ਭਾਈ ਹੇਮੇ ਨੇ ਚਰਨ ਫੜ ਕੇ ਕਿਹਾ, ਸੱਚੇ ਪਾਤਿਸ਼ਾਹ ! ਅੱਜ ਮੇਰੀ ਜ਼ਿੰਦਗੀ ਦਾ ਆਖ਼ਰੀ ਦਿਨ ਹੈ। ਇੱਛਾ ਸੀ ਕਿ ਜਿਸ ਦਿਨ ਮੈਂ ਆਪਣਾ ਅੰਤਲਾ ਸੁਆਸ ਤਿਆਗਾਂ, ਮੈਨੂੰ ਸੰਸਾਰ 'ਤੇ ਲੋਕਾਂ ਨੇ ਪਿਆਰ ਨਹੀਂ ਦਿੱਤਾ, ਮੈਨੂੰ ਆਪਣੇ ਕਿਸੇ ਨੇ ਮੋਢਾ ਨਹੀਂ ਦੇਣਾ। ਇਕ ਇੱਛਾ ਸੀ ਕਿ ਜਿਸ ਦਿਨ ਅੰਤਲਾ ਸੁਆਸ ਨਿਕਲੇ ਤੇ ਗੋਦ ਮੇਰੇ ਗੁਰੂ ਅਰਜਨ ਦੇਵ ਜੀ ਦੀ ਹੋਵੇ। ਪਿਆਰਿਉ ! ਉਥੇ ਭਾਈ ਹੇਮੇ ਨੇ ਆਪਣਾ ਅੰਤਲਾ ਸੁਆਸ ਮੇਰੇ ਧੰਨ ਗੁਰੂ ਅਰਜਨ ਦੇਵ ਜੀ ਜੀ ਗੋਦ ਵਿਚ ਦਿੱਤਾ ਹੈ।

ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਨੇ ਜਨਮ ਤੋਂ ਗੁਰਮਤਿ ਨੂੰ ਪਹਿਚਾਣਿਆ ਹੈ। ਦੋ ਘਟਨਾਵਾਂ ਉਹਨਾਂ ਦੀ ਪਵਿੱਤਰ ਜ਼ਿੰਦਗੀ ਵਿਚ ਬਾਲ ਉਮਰ ਦੀਆਂ ਹਨ। ਇਕ ਘਟਨਾ

ਖੇਡਦਿਆਂ ਹੋਇਆਂ ਨਾਨਾ ਗੁਰੂ ਦੇ ਪਲੰਘ ਨੂੰ ਫੜਿਆ ਤੇ ਬੰਸਾਵਲੀ ਨਾਮੇ ਦੇ ਸ਼ਬਦ ਹਨ-

ਕੌਣ ਹੈ ਪੁਰਖ ਭਾਰੀ।
ਜਿਨ ਸਾਡੀ ਮੰਜੀ ਹਿਲਾਈ ਸਾਰੀ।

ਇੰਨੀ ਦੇਰ ਨੂੰ ਬੀਬੀ ਭਾਨੀ ਦੌੜ ਕੇ ਆਈ। ਕਹਿਣ ਲੱਗੀ, ਪਿਤਾ ਜੀ ! ਇਹ ਦੋਹਿਤਾ ਜੇ। ਤਾਂ ਹੱਸ ਕੇ ਕਹਿਣ ਲੱਗੇ, ਭਾਨੀਏ ! ਇਕੱਲਾ ਦੋਹਿਤਾ ਨਹੀਂ,

*ਇਹ ਦੋਹਿਤਾ ਬਾਣੀ ਕਾ ਬੋਹਿਥਾ।*

ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਗੁਰੂ ਅਰਜਨ ਦੇਵ ਜੀ ਨੇ ਨਾਨਾ ਗੁਰੂ ਦੀ ਗੋਦ ਨੂੰ ਮਾਣਿਆ। ਇਥੇ ਨਾਨੇ ਗੁਰੂ ਨੇ ਇਕ ਬਚਨ ਕਿਹਾ ਸੀ। ਜਿਸ ਦਿਨ ਨਾਨੇ ਦੇ ਥਾਲ ਨੂੰ ਹੱਥ ਪਾਇਆ ਤਾਂ ਹੱਸ ਕੇ ਕਹਿਣ ਲੱਗੇ, ਠਹਿਰ ਓਏ ਥਾਲ ਦਿਆ ਮਾਲਕਾ। ਅਜੇ ਥਾਲ ਨੂੰ ਫੜਨ ਦਾ ਸਮਾਂ ਨਹੀਂ ਆਇਆ।

ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਨੇ ਗੁਰਤਾ ਗੱਦੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਗੋਇੰਦਵਾਲ ਸਾਹਿਬ ਵਿਖੇ ਦਿੱਤੀ। ਗੁਰੂ ਅਰਜਨ ਦੇਵ ਜੀ ਨੇ ਆਪਣੇ ਨੇਤਰਾਂ ਨਾਲ ਦੇਖਿਆ ਕਿ ਪਿਤਾ ਗੁਰੂ ਗੱਦੀ 'ਤੇ ਬਿਰਾਜਮਾਨ ਹੋਏ। ਗੁਰੂ ਅਮਰਦਾਸ ਜੀ ਨੇ ਮੱਥਾ ਟੇਕਿਆ ਤੇ ਜਦੋਂ ਗੁਰੂ ਰਾਮਦਾਸ ਜੀ ਕੋਲ ਗੱਦੀ ਆਈ ਤੇ ਗੁਰੂ ਰਾਮਦਾਸ ਜੀ ਦੇ ਨੇਤਰ ਸੇਜਲ ਸਨ। ਪੁੱਛਿਆ ਗਿਆ ਅੱਜ ਤਾਂ ਗੁਰੂ ਨਾਨਕ ਸਾਹਿਬ ਦੇ ਤਖ਼ਤ ਦੇ ਮਾਲਕ ਹੋ ਤੇ ਨੇਤਰ ਕਿਉਂ ਭਿੱਜੇ ਹਨ ? ਤਾਂ ਉੱਤਰ ਸੀ, ਇੱਧਰ ਤਖ਼ਤ ਹੈ ਤੇ ਉੱਧਰ ਲਾਹੌਰ ਦੀਆਂ ਗਲੀਆਂ ਚੇਤੇ ਪਈਆਂ ਆਉਂਦੀਆਂ ਹਨ। ਇੱਧਰ ਸਿਰ 'ਤੇ ਛੱਤਰ ਹੈ, ਉੱਧਰ ਸਿਰ 'ਤੇ ਰੱਖੀ ਹੋਈ ਘੁੰਗਣੀਆਂ ਦੀ ਟੋਕਰੀ ਪਈ ਦਿੱਸਦੀ ਹੈ ਤੇ ਭਿੱਜ ਕੇ ਕਿਹਾ ਸੀ-

*ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ॥*
*ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ॥*
*ਤੂੰ ਗੁਰੁ ਪਿਤਾ ਤੂੰਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ॥ ੩॥*
*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
*ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥ ੪॥*

(ਅੰਗ ੧੬੭)

ਗੁਰੂ ਅਰਜਨ ਦੇਵ ਜੀ ਨੇ ਆਪਣੇ ਬਚਪਨ ਵਿਚ ਆਪਣੇ ਪਿਤਾ ਗੁਰੂ ਨੂੰ ਤਖ਼ਤ 'ਤੇ ਬਿਰਾਜਮਾਨ ਹੁੰਦਿਆਂ ਦੇਖਿਆ। ਅਜੇ ਪਿਤਾ ਗੁਰੂ ਰਾਮਦਾਸ ਗੱਦੀ 'ਤੇ ਬਿਰਾਜਮਾਨ ਹਨ ਤੇ ਸੱਕੇ ਭਰਾ ਵੱਡੇ ਪ੍ਰਿਥੀਏ ਨੇ ਈਰਖਾ ਸ਼ੁਰੂ ਕਰ ਦਿੱਤੀ। ਉਸ ਦੇ ਚਿੱਤ ਵਿਚ ਇਕੋ ਖ਼ਿਆਲ

ਹੈ ਕਿ ਛੋਟਾ ਕਿਤੇ ਗੱਦੀ ਦਾ ਵਾਰਿਸ ਨਾ ਬਣ ਜਾਏ।

ਗੁਰੂ ਰਾਮਦਾਸ ਜੀ ਨੇ ਜਿਸ ਦਿਨ ਆਪਣੇ ਪੁੱਤਰਾਂ ਨੂੰ ਲਾਹੌਰ ਜਾਣ ਲਈ ਕਿਹਾ ਤਾਂ ਪ੍ਰਿਥੀਏ ਨੇ ਦੋ ਟੁੱਕ ਜਵਾਬ ਦਿੱਤਾ ਸੀ ਕਿ ਇੰਨੀ ਗਰਮੀ ਵਿਚ ਅਸੀਂ ਲਾਹੌਰ ਜਾਵਾਂਗੇ ਤਾਂ ਉਥੇ ਇੰਨੀ ਤਪਸ਼ ਵਿਚ ਮੈਂ ਰਹਿ ਨਹੀਂ ਸਕਦਾ। ਮਹਾਂਦੇਵ ਨੂੰ ਪੁੱਛਿਆ ਤਾਂ ਉਹ ਕਹਿਣ ਲੱਗਾ ਕਿ ਇਥੇ ਕੋਈ ਕਿਸੇ ਦਾ ਰਿਸ਼ਤੇਦਾਰ ਨਹੀਂ ਤੇ ਜਦੋਂ ਗੁਰੂ ਅਰਜਨ ਦੇਵ ਜੀ ਨੂੰ ਪੁੱਛਿਆ ਤਾਂ ਹੱਥ ਜੋੜ ਕੇ ਕਿਹਾ, ਪਿਤਾ ਜੀ ! ਇਹ ਤਾਂ ਖ਼ੁਸ਼ੀ ਦਾ ਸਮਾਂ ਹੈ, ਪਰ ਜੇ ਆਪ ਹੁਕਮ ਕਰੋ ਜਿਥੇ ਜਾਨ ਨੂੰ ਵੀ ਖ਼ਤਰਾ ਹੋਵੇ ਤਾਂ ਆਪ ਜੀ ਦੇ ਹੁਕਮ ਨੂੰ ਮੰਨ ਕੇ ਮੈਂ ਉਥੇ ਜਾਣ ਨੂੰ ਵੀ ਤਿਆਰ ਹਾਂ। ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਪਿਤਾ ਗੁਰੂ ਦੇ ਹੁਕਮ ਨੂੰ ਮੰਨ ਕੇ ਲਾਹੌਰ ਚਲੇ ਗਏ, ਪਰ ਗੁਰੂ ਜੀ ਨੇ ਨਾਲ ਇਹ ਇਕ ਬਚਨ ਕਿਹਾ ਕਿ ਜਿੰਨੀ ਦੇਰ ਤੱਕ ਅਸੀਂ ਬੁਲਾਈਏ ਨਾ, ਉਨੀ ਦੇਰ ਤੱਕ ਤੁਸੀਂ ਆਉਣਾ ਨਹੀਂ।

ਪ੍ਰਿਥੀਆ ਅੰਦਰੋਂ ਖ਼ੁਸ਼ ਹੈ ਕਿ ਛੋਟਾ ਅੱਖਾਂ ਤੋਂ ਦੂਰ ਹੋ ਗਿਆ। ਕੱਲ ਨੂੰ ਇਸ ਤਖ਼ਤ ਦਾ ਮਾਲਕ ਮੈਂ ਬਣਾਂਗਾ। ਮਸੰਦ ਆਪਣੇ ਨਾਲ ਜੋੜ ਲਏ। ਰੁਪਈਆ ਇਕੱਠਾ ਕਰਨਾ ਸ਼ੁਰੂ ਕਰ ਦਿੱਤਾ, ਪਰ ਗੁਰੂ ਅਰਜਨ ਦੇਵ ਜੀ ਲਾਹੌਰ ਬੈਠੇ ਵੀ ਸ਼ਬਦ ਦੀ ਟੇਕ ਪਏ ਲੈਂਦੇ ਹਨ। ਪੱਤਰਕਾਵਾਂ ਹਜ਼ੂਰ ਨੇ ਲਿਖੀਆਂ ਪਰ ਪ੍ਰਿਥੀਏ ਨੇ ਗੁਰੂ ਪਿਤਾ ਤੱਕ ਪਹੁੰਚਣ ਨਾ ਦਿੱਤੀਆਂ। ਅਖ਼ੀਰ 'ਤੇ ਜਦੋਂ ਬਿਹਬਲਤਾਈ ਦੀ ਹੱਦ ਹੋ ਗਈ ਤਾਂ ਧੰਨ ਗੁਰੂ ਅਰਜਨ ਦੇਵ ਜੀ ਦਾ ਭੇਜਿਆ ਉਹ ਸੱਜਣ ਅੱਜ ਸਿੱਧਾ ਗੁਰੂ ਰਾਮਦਾਸ ਜੀ ਤੱਕ ਪਹੁੰਚਿਆ। ਗੁਰੂ ਅਰਜਨ ਦੇਵ ਜੀ ਦੀ ਬੇਹਬਲਤਾ ਪ੍ਰਗਟ ਕੀਤੀ। ਕਹਿੰਦਾ ਹੈ, ਆਇਆ ਤਾਂ ਪਹਿਲਾਂ ਵੀ ਸੀ, ਪਰ ਪ੍ਰਿਥੀ ਚੰਦ ਨੇ ਮੈਨੂੰ ਆਪ ਜੀ ਤੱਕ ਪਹੁੰਚਣ ਨਹੀਂ ਦਿੱਤਾ। ਸੱਚੇ ਪਾਤਿਸ਼ਾਹ ! ਆਪ ਜੀ ਤੱਕ ਪਹੁੰਚ ਨਹੀਂ ਹੋਈ। ਉਸ ਵੇਲੇ ਪ੍ਰਿਥੀਆ ਗੁਰੂ ਰਾਮਦਾਸ ਜੀ ਦੇ ਸਾਹਮਣੇ ਨੀਵੀਂ ਪਾ ਕੇ ਖੜਾ ਹੋ ਗਿਆ। ਉਸਦੇ ਅੰਦਰ ਦਾ ਕਪਟ ਬਾਹਰ ਨਿਕਲਿਆ ਹੈ। ਬਾਬਾ ਬੁੱਢਾ ਸਾਹਿਬ ਜੀ ਨੂੰ ਕਿਹਾ ਕਿ ਆਪ ਅਰਜਨ ਦੇਵ ਜੀ ਨੂੰ ਲਾਹੌਰ ਦੀ ਧਰਤੀ ਤੋਂ ਲੈ ਕੇ ਆਉ।

ਪਿਆਰਿਉ ! ਪਿਤਾ ਗੁਰੂ ਨੂੰ ਮਿਲਣ ਲਈ ਬੇਹਬਲਤਾ ਸੀ ਤੇ ਇਹ ਬੇਹਬਲਤਾ ਕੇਵਲ ਬਾਹਰ ਦੀ ਨਹੀਂ, ਇਹ ਬੇਹਬਲਤਾ ਇਕੱਲੀ ਗੱਦੀ ਦੇ ਲਾਲਚ ਨੂੰ ਮੁੱਖ ਰੱਖ ਕੇ ਨਹੀਂ, ਇਹ ਤਾਂ ਅੰਦਰ ਦੀ ਬੇਹਬਲਤਾ ਸੀ-

*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥*
*ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥*

(ਅੰਗ ੭੫੭)

ਬਾਬਾ ਬੁੱਢਾ ਸਾਹਿਬ ਗਏ ਤੇ ਧੰਨ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਮਿਲੇ। ਬਾਬਾ ਬੁੱਢਾ ਜੀ ਨੂੰ ਦੇਖ ਕੇ ਸੱਚੇ ਪਾਤਿਸ਼ਾਹ ਜੀ ਦਾ ਰੋਮ ਰੋਮ ਖੇੜੇ ਵਿਚ ਆ ਗਿਆ। ਬਾਬਾ ਬੁੱਢਾ ਸਾਹਿਬ ਜੀ ਨੇ ਗਲਵਕੜੀ ਵਿਚ ਲਿਆ। ਕਹਿਣ ਲੱਗੇ, ਆਉ ਸਤਿਗੁਰੂ ਜੀ ਦੇ ਹੁਕਮ

ਨਾਲ ਮੈਂ ਆਪ ਜੀ ਨੂੰ ਲੈਣ ਆਇਆ ਹਾਂ। ਧੰਨ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਤੋਂ ਬਾਬਾ ਬੁੱਢਾ ਸਾਹਿਬ ਜੀ ਲੈ ਕੇ ਆਏ ਹਨ। ਗੁਰੂ ਰਾਮਦਾਸ ਪਿਤਾ ਜੀ ਦੇ ਚਰਨਾਂ ਵਿਚ ਆ ਪਹੁੰਚੇ। ਮੇਰੇ ਧੰਨ ਗੁਰੂ ਰਾਮਦਾਸ ਜੀ ਨੇ ਅੱਜ ਸਿੱਖ ਸੰਗਤ ਇਕੱਠੀ ਕੀਤੀ ਹੈ। ਪੁੱਤਰ ਪ੍ਰਿਥੀਆ ਵੀ ਕੋਲ ਖਲੋਤਾ ਹੈ। ਭਾਵਨਾ ਵਾਲੇ ਸ਼ਰਧਾਲੂ ਸਿੱਖ ਵੀ ਕੋਲ ਹਨ ਤੇ ਕਹਿਣ ਲੱਗੇ ਕਿ ਅੱਜ ਤੋਂ ਬਾਅਦ ਗੁਰੂ ਨਾਨਕ ਜੀ ਦੀ ਜੋਤ ਦੇ ਮਾਲਕ ਸਾਡੇ ਛੋਟੇ ਪੁੱਤਰ ਗੁਰੂ ਅਰਜਨ ਦੇਵ ਜੀ ਹੋਣਗੇ। ਇਕ ਪਾਸੇ ਪ੍ਰਿਥੀਆ ਬੈਠਾ ਹੈ, ਦੂਜੇ ਪਾਸੇ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਬੈਠੇ ਹਨ। ਪ੍ਰਿਥੀਏ ਨੇ ਭਰੇ ਹੋਏ ਦਰਬਾਰ ਵਿਚ ਕਿਹਾ ਕਿ ਹੱਕ ਮੇਰਾ ਬਣਦਾ ਹੈ। ਵੱਡਾ ਮੈਂ ਹਾਂ ਕਿ ਇਹ ਹੈ ? ਮਸੰਦ ਮੇਰੇ ਕੋਲ ਜ਼ਿਆਦਾ ਹਨ ਕਿ ਇਸ ਦੇ ਕੋਲ ? ਇਥੇ ਬਸ ਨਹੀਂ, ਮੇਰੇ ਗੁਰੂ ਰਾਮਦਾਸ ਜੀ ਨੂੰ ਪਤਾ ਨਹੀਂ ਇਸਨੇ ਕੀ ਕੁਬੋਲ ਬੋਲਿਆ, ਉਸਦਾ ਜ਼ਿਕਰ ਨਹੀਂ, ਪਰ ਇਹ ਜ਼ਰੂਰ ਹੈ ਕਿ ਗੁਰੂ ਰਾਮਦਾਸ ਜੀ ਨੂੰ ਭਰੀ ਸੰਗਤ ਵਿਚ ਇਸਨੇ ਆਪਣੀ ਜ਼ਬਾਨ ਤੋਂ ਭੈੜੇ ਸ਼ਬਦ ਬੋਲੇ। ਗੁਰੂ ਰਾਮਦਾਸ ਜੀ ਕਹਿਣ ਲੱਗੇ, ਓਏ ਪੁੱਤਰਾ ! ਰੁਪਈਆਂ ਦਾ ਮਾਣ ਕਰਦਾ ਹੈਂ ? ਹਜ਼ੂਰ ਕਹਿ ਰਹੇ ਹਨ–

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*

ਪੁੱਤਰ ਮੇਰਿਆ, ਕਿਉਂ ਬਾਪੂ ਨਾਲ ਝਗੜਦਾ ਹੈਂ, ਜਿਸ ਮਾਪਿਆਂ ਨੇ ਜਨਮ ਦੇ ਕੇ ਤੈਨੂੰ ਪਾਲਿਆ ਹੈ, ਉਹਨਾਂ ਦੇ ਸਾਹਮਣੇ ਖਲੋ ਕੇ ਬੋਲਣ ਵਾਲਿਆ ! ਰੱਬ ਵੀ ਕਦੀ ਤੇਰੇ 'ਤੇ ਖ਼ੁਸ਼ ਨਹੀਂ ਹੋਣਾ।

*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥ ੧॥ ਰਹਾਉ॥*
*ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ॥*
*ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ॥ ੧॥*
*ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ॥*
*ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ॥ ੨॥*

(ਅੰਗ ੧੨੦੦)

ਮੇਰੇ ਬੱਚਿਆ ! ਤੇਰਾ ਅੰਦਰ ਸੜਿਆ ਪਿਆ ਹੈ। ਤੂੰ ਉਪਦੇਸ਼ ਸੁਣ ਲੈ, ਤੇਰਾ ਅੰਦਰ ਠੰਢਾ ਹੋ ਜਾਏ। ਪਿਆਰਿਓ ! ਇਕ ਪੁੱਤਰ ਨੂੰ ਕਹਿ ਰਹੇ ਹਨ ਝਗੜਨਾ ਪਾਪ ਹੈ ਤੇ ਦੂਜੇ ਪੁੱਤਰ ਧੰਨ ਗੁਰੂ ਅਰਜਨ ਦੇਵ ਜੀ ਕੋਲ ਹਨ। ਬੀਬੀ ਭਾਨੀ ਨੇ ਸਿਰ 'ਤੇ ਹੱਥ ਰੱਖਿਆ ਹੈ, ਕਿਉਂਕਿ ਗੁਰੂ ਅਰਜਨ ਦੇਵ ਜੀ ਬੋਲੇ ਨਹੀਂ। ਨੀਵੀਂ ਪਾ ਕੇ ਸੰਗਤ ਵਿਚ ਚੌਂਕੜਾ ਮਾਰ ਕੇ ਬੈਠੇ ਰਹੇ। ਸਿਰ 'ਤੇ ਹੱਥ ਰੱਖ ਕੇ ਕਿਹਾ, ਲਾਲ ਜੀ !

*ਪੂਤਾ ਮਾਤਾ ਕੀ ਆਸੀਸ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥ ੧॥ ਰਹਾਉ॥*

ਜੱਪ ਕੇ ਹੋਵੇਗਾ ਕੀ ? -

*ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥*
*ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥੧॥...*
*ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ॥*
*ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ॥੨॥*
*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥*
*ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥੩॥*
*ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥*
*ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ॥੪॥*

(ਅੰਗ ੪੯੬)

ਧੰਨ ਗੁਰੂ ਰਾਮਦਾਸ ਜੀ ਨੇ ਭਰੀ ਹੋਈ ਸੰਗਤ ਵਿਚ ਉੱਠ ਕੇ ਬਾਬਾ ਬੁੱਢਾ ਸਾਹਿਬ ਜੀ ਨੂੰ ਨਾਲ ਲੈ ਧੰਨ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਮੱਥਾ ਟੇਕ ਦਿੱਤਾ। ਪਿਆਰਿਉ ! ਗੁਰਗੱਦੀ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਦਿੱਤੀ ਗਈ ਤੇ ਧੰਨ ਗੁਰੂ ਅਰਜਨ ਸਾਹਿਬ ਨੂੰ ਅੰਮ੍ਰਿਤਸਰ ਦੀ ਧਰਤੀ ਤੋਂ ਪਿਤਾ ਗੁਰੂ ਰਾਮਦਾਸ ਜੀ ਨੇ ਆਪ ਕਿਹਾ ਕਿ ਹੁਣ ਅਸੀਂ ਇਥੇ ਟਿੱਕਣਾ ਨਹੀਂ। ਇਸ ਧਰਤੀ ਤੋਂ ਗੋਇੰਦਵਾਲ ਚਲੇ ਗਏ। ਆਪ ਨੇ ਬਉਲੀ ਵਿਚ ਇਸ਼ਨਾਨ ਕੀਤਾ। ਇਕ ਰਾਤ ਗੁਰੂ ਰਾਮਦਾਸ ਜੀ ਗੋਇੰਦਵਾਲ ਰਹੇ ਹਨ ਤੇ ਸਵੇਰੇ ਮੇਰੇ ਗੁਰੂ ਰਾਮਦਾਸ ਕ੍ਰਿਪਾਲੂ ਜੀ ਨੇ ਆਪਣੇ ਇਸ ਪੰਜ ਭੂਤਕ ਚੋਲੇ ਨੂੰ ਤਿਆਗ ਦਿੱਤਾ ਸੀ।

ਜਦ ਪ੍ਰਿਥੀਏ ਨੂੰ ਪਤਾ ਲੱਗਾ ਤਾਂ ਉਹ ਗੋਇੰਦਵਾਲ ਸਾਹਿਬ ਆਇਆ ਤੇ ਇਸਨੇ ਭਰੀ ਹੋਈ ਸੰਗਤ ਵਿਚ ਕਿਹਾ ਕਿ ਦੇਖੋ, ਇਹਨਾਂ ਕੋਲੋਂ ਜੌਰਿਆ ਵੀ ਨਾ ਗਿਆ। ਇਕ ਰਾਤ ਪਈ, ਪਤਾ ਨਹੀਂ ਪਿਤਾ ਗੁਰੂ ਨੂੰ ਕੀ ਇਹਨਾਂ ਨੇ ਦੇ ਦਿੱਤਾ ਹੈ। ਭੱਟ ਹਰਬੰਸ ਦੇ ਸ਼ਬਦ ਹਨ। ਕਹਿਣ ਲੱਗੇ, ਅਸਲ ਵਿਚ ਪ੍ਰਿਥੀਏ ਦੇ ਅੰਦਰ ਦਾ ਸਾੜਾ ਹੈ। ਧੰਨ ਗੁਰੂ ਰਾਮਦਾਸ ਜੀ ਦੀ ਅੰਤਲੀ ਮਰਿਆਦਾ ਗੋਇੰਦਵਾਲ ਸਾਹਿਬ ਨਿਭਾਈ ਗਈ। ਅੱਜ ਦਸਤਾਰ ਬੰਦੀ ਦੀ ਰਸਮ ਅਦਾ ਕਰਨੀ ਸੀ। ਬਾਬਾ ਸ੍ਰੀ ਚੰਦ ਜੀ ਨੇ ਦੋ ਪੱਗਾਂ ਭੇਜੀਆਂ ਹਨ। ਇਕ ਸੰਸਾਰਕ ਦਸਤਾਰ ਪ੍ਰਿਥੀਏ ਨੂੰ ਤੇ ਪ੍ਰਮਾਰਥਕ ਗੁਰਤਾ ਗੱਦੀ ਵਾਲੀ ਦਸਤਾਰ ਧੰਨ ਗੁਰੂ ਅਰਜਨ ਦੇਵ ਜੀ ਨੂੰ।

ਅੱਜ ਸੰਗਤ ਇਕੱਠੀ ਹੋਈ, ਗੁਰੂ ਰਾਮਦਾਸ ਜੀ ਦੇ ਚਰਨਾਂ ਦੇ ਭੰਵਰੇ ਆਏ। ਬਾਬਾ ਬੁੱਢਾ ਸਾਹਿਬ ਗੁਰੂ ਅਰਜਨ ਦੇਵ ਜੀ ਨੂੰ ਦਸਤਾਰ ਸਜਾਉਣ ਲੱਗੇ ਹਨ ਤਾਂ ਪ੍ਰਿਥੀਏ ਨੇ ਖੜੇ ਹੋ ਕੇ ਦਸਤਾਰ ਹੱਥੋਂ ਖੋਹ ਲਈ ਸੀ। ਹੁਣ ਸੰਗਤ ਇਕੱਠੀ ਹੋਵੇ ਤੇ ਬਾਬਾ ਬੁੱਢਾ ਸਾਹਿਬ ਜੀ ਤੋਂ ਗੁਰੂ ਅਰਜਨ ਸਾਹਿਬ ਜੀ ਦੀ ਦਸਤਾਰ ਖੋਹੀ ਜਾਏ ਪਰ ਸੱਚੇ ਪਾਤਿਸ਼ਾਹ ਕੁਝ ਨਹੀਂ ਬੋਲੇ। ਪ੍ਰਿਥੀਏ ਨੇ ਖਲੋ ਕੇ ਸ਼ਬਦ ਕਹੇ ਬਾਬਾ ਬੁੱਢਾ ਸਾਹਿਬ ਜੀ ਨੂੰ ਕਿ ਮੈਨੂੰ ਨਹੀਂ ਸੀ ਭਰੋਸਾ ਕਿ

ਤੁਸੀਂ ਵੀ ਇਹ ਕੁਝ ਕਰੋਗੇ। ਮੈਨੂੰ ਤੁਹਾਡੇ 'ਤੇ ਬੜਾ ਵਿਸ਼ਵਾਸ ਸੀ ਪਰ ਤੁਸੀਂ ਤਾਂ ਪਿਤਾ ਗੁਰੂ ਨੂੰ ਵੀ ਗੱਲਾਂ ਸੁਣਾ ਸੁਣਾ ਕੇ ਮੇਰੇ ਤੋਂ ਦੂਰ ਕਰ ਦਿੱਤਾ ਤੇ ਹੁਣ ਤੁਸੀਂ ਸੰਗਤ ਵਿਚ ਇਸ ਦੇ ਸਿਰ 'ਤੇ ਪੱਗ ਬੰਨ੍ਹਣ ਲੱਗੇ ਹੋ, ਵੱਡਾ ਮੈਂ ਹਾਂ। ਬਾਬਾ ਜੀ ਦੇ ਹੱਥੋਂ ਪੱਗ ਖੋਹੀ ਤਾਂ ਗੁਰੂ ਅਰਜਨ ਦੇਵ ਜੀ ਕਹਿਣ ਲੱਗੇ, ਬਾਬਾ ਜੀ ! ਦਸਤਾਰ ਦੇ ਦਿਉ। ਨਾਲ ਸ਼ਬਦ ਸਨ ਵੀਰਨਾ ! ਇਕ ਮਾਂ ਜਾਏ ਹਾਂ ਤੇ ਬਾਬਾ ਬੁੱਢਾ ਸਾਹਿਬ ਜੀ ਨੂੰ ਕਹਿੰਦੇ ਹਨ ਕਿ ਕੋਈ ਝਗੜਾ ਨਹੀਂ। ਦਸਤਾਰ ਦੀ ਕੀ ਗੱਲ ਹੈ, ਇਹਨਾਂ ਦੇ ਸਿਰ 'ਤੇ ਬੰਨ੍ਹ ਦਿਉ। ਬਾਬਾ ਬੁੱਢਾ ਸਾਹਿਬ ਜੀ ਨੇ ਦਸਤਾਰ ਫੜਾ ਦਿੱਤੀ ਪਰ ਨਾਲ ਇਕ ਗੱਲ ਕਹੀ ਕਿ ਪ੍ਰਿਥੀਆ, ਚੇਤੇ ਰੱਖੀਂ, ਜੋਤ ਦਸਤਾਰਾਂ ਨਾਲ ਨਹੀਂ, ਜੋਤ ਤਾਂ ਉਸ ਦਿਨ ਹੀ ਅੰਦਰ ਪ੍ਰਵੇਸ਼ ਕਰ ਗਈ ਜਿਸ ਦਿਨ ਗੁਰੂ ਰਾਮਦਾਸ ਜੀ ਨੇ ਮੱਥਾ ਟੇਕ ਦਿੱਤਾ ਸੀ।

ਧੰਨ ਗੁਰੂ ਅਰਜਨ ਦੇਵ ਜੀ ਸ਼ਾਮ ਨੂੰ ਬਾਬਾ ਪ੍ਰਿਥੀਆ ਜੀ ਨੂੰ ਮਿਲੇ ਹਨ ਤੇ ਨਾਲ ਕਿਹਾ ਕਿ ਅਸੀਂ ਕਲੇਸ਼ ਨਹੀਂ ਕਰਨਾ। ਇਥੋਂ ਤੱਕ ਕਿ ਗੁਰੂ ਕੇ ਚੱਕ ਜਾ ਕੇ ਦੁਕਾਨਾਂ ਦਾ ਹਿਸਾਬ-ਕਿਤਾਬ ਪ੍ਰਿਥੀਏ ਨੂੰ ਦੇ ਦਿੱਤਾ। ਮਾਇਆ ਵੀ ਦੇ ਦਿੱਤੀ, ਪਰ ਪ੍ਰਿਥੀਏ ਕੋਲੋਂ ਬਰਦਾਸ਼ਤ ਨਾ ਹੋਇਆ। ਜਦੋਂ ਗੁਰੂ ਅਰਜਨ ਦੇਵ ਜੀ ਤਖ਼ਤ 'ਤੇ ਬੈਠੇ ਤਾਂ ਇਸਨੇ ਤੀਸਰੀ ਵਾਰ ਤਪਾਉਣ ਦਾ ਯਤਨ ਕੀਤਾ ਹੈ। ਸੰਗਤ ਆਉਣੀ। ਮਾਇਆ ਤੇ ਰਸਦਾਂ ਆਪਣੇ ਘਰ ਲੈ ਜਾਣੀਆਂ ਤੇ ਗੁਰੂ ਅਰਜਨ ਦੇਵ ਜੀ ਦੇ ਲੰਗਰ ਦੀ ਨਾਕਾਬੰਦੀ ਕਰਕੇ ਲੰਗਰ ਵੀ ਮਸਤਾਨੇ ਕਰ ਦਿੱਤੇ। ਇਹੋ ਜਿਹਾ ਸਮਾਂ ਵੀ ਆਇਆ ਕਿ ਗੁਰੂ ਅਰਜਨ ਦੇਵ ਜੀ ਸੁੱਕਾ ਚਣਿਆਂ ਦਾ ਪ੍ਰਸ਼ਾਦਾ ਛੱਕ ਕੇ ਰਾਤ ਨੂੰ ਸਾਈਂ ਦੀ ਯਾਦ ਵਿਚ ਜੁੜ ਜਾਂਦੇ ਸਨ। ਭਾਈ ਗੁਰਦਾਸ ਜੀ ਉਸ ਵੇਲੇ ਆਗਰੇ ਸਨ। ਅੱਜ ਭਾਈ ਗੁਰਦਾਸ ਜੀ ਆਗਰੇ ਤੋਂ ਗੋਇੰਦਵਾਲ ਆਏ। ਜਦੋਂ ਸੁੱਤੇ-ਸਿਧ ਆਏ ਤੇ ਆ ਕੇ ਪ੍ਰਸ਼ਾਦਾ ਛੱਕਿਆ ਤਾਂ ਸੁੱਕਾ ਪ੍ਰਸ਼ਾਦਾ ਭਾਈ ਗੁਰਦਾਸ ਜੀ ਦੇ ਹੱਥ 'ਤੇ ਰੱਖਿਆ ਗਿਆ। ਮਨ ਵਿਚ ਆਇਆ ਕਿ ਇਥੇ ਤਾਂ ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚ ਘਿਉ ਵਾਲੀ ਖੀਰ ਬਣਦੀ ਸੀ। ਗੁਰੂ ਅਮਰਦਾਸ ਦੇ ਘਰ ਤਾਂ ਸ਼ਾਮ ਨੂੰ ਦਰਿਆ ਪ੍ਰਵਾਹ ਕਰਕੇ ਲੰਗਰ ਦੇ ਭਾਂਡੇ ਮੂਧੇ ਮਾਰ ਕੇ ਸਵੇਰੇ ਫਿਰ ਦੇਗਾਂ ਤੱਪਦੀਆਂ ਸਨ ਤੇ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਦੇ ਲੰਗਰ ਵਿਚ ਸੁੱਕਾ ਪ੍ਰਸ਼ਾਦਾ ! ਬੀਬੀ ਭਾਨੀ ਦੇ ਕੋਲ ਗਏ, ਕਿਉਂਕਿ ਰਿਸ਼ਤੇ ਵਿਚ ਭਰਾ ਹਨ ਭਾਈ ਗੁਰਦਾਸ ਜੀ ਬੀਬੀ ਭਾਨੀ ਦੇ। ਕੋਲ ਖਲੋ ਕੇ ਕਹਿਣ ਲੱਗੇ, ਭੈਣੇ ! ਇਹ ਕੀ ਮਾਜਰਾ ਹੈ ? ਬੀਬੀ ਭਾਨੀ ਦਾ ਉੱਤਰ ਸੀ ਕਿ ਭਰਾਵਾ, ਜਿਹੜੇ ਅੱਜ ਚਵਰ ਛੱਤਰ ਤਖ਼ਤ ਦੇ ਮਾਲਕ ਬਣੇ ਹਨ, ਉਹ ਤਾਂ ਸੁੱਕੀ ਰੋਟੀ ਛੱਕ ਕੇ ਸਾਈਂ ਦਾ ਸ਼ੁਕਰ ਕਰਦੇ ਹਨ। ਭਾਈ ਗੁਰਦਾਸ ਜੀ ਜਦੋਂ ਗੁਰੂ ਅਰਜਨ ਸਾਹਿਬ ਜੀ ਕੋਲ ਗਏ ਤਾਂ ਹਜ਼ੂਰ ਨੇ ਹੱਸ ਕੇ ਇਕ ਗੱਲ ਕਹਿ ਦਿੱਤੀ ਕਿ ਭਾਈ ਸਾਹਿਬ ਜੀ, ਸੁੱਕੀ ਰੋਟੀ ਮਿਲ ਗਈ ਤਾਂ ਕੀ ਹੋਇਆ, ਲੰਗਰ ਦੀ ਨਾਕਾਬੰਦੀ ਕਰ ਦਿੱਤੀ ਤਾਂ ਕੀ ਹੋਇਆ। ਕਹਿਣ ਲੱਗੇ ਅੰਦਰ ਨੂੰ ਪੁੱਛ ਕੇ ਦੇਖੋ, ਸੁੱਕੀ ਰੋਟੀ ਹੋਵੇ, ਜ਼ਮੀਨ 'ਤੇ ਸੌਣਾ ਹੋਵੇ ਪਰ ਜੇ ਕਰਤਾਰ ਦੀ ਯਾਦ ਹੋਵੇ ਤਾਂ ਸੁੱਕੀ ਰੋਟੀ ਵੀ ਅੰਮ੍ਰਿਤ ਹੈ।

ਥਾਲੀ ਵਿਚੋਂ ਪ੍ਰਿਥੀਏ ਨੇ ਲੰਗਰ ਖੋਹ ਲਿਆ ਹੈ, ਪਰ ਗੁਰੂ ਅਰਜਨ ਦੇਵ ਜੀ ਗੱਦੀ 'ਤੇ ਹਨ ਤੇ ਅੱਜ ਕਰਮੋ ਨੇ ਪ੍ਰਿਥੀਏ ਨੂੰ ਸ਼ਬਦ ਕਿਹਾ ਸੀ ਕਿ ਜੇ ਪਿਤਾ ਗੁਰੂ ਦਾ ਹੁਕਮ ਮੰਨਿਆ

ਹੁੰਦਾ ਤਾਂ ਅੱਜ ਤਖ਼ਤ ਦੇ ਮਾਲਕ ਤੁਸੀਂ ਹੁੰਦੇ। ਘਰ ਵਿਚ ਇਕ ਦਾਸੀ ਕੰਮ ਪਈ ਕਰਦੀ ਸੀ, ਪ੍ਰਿਥੀਆ ਉੱਚੀ ਆਵਾਜ਼ ਵਿਚ ਕਹਿੰਦਾ ਹੈ, ਕੋਈ ਗੱਲ ਨਹੀਂ ਜੇ ਮੈਨੂੰ ਗੱਦੀ ਨਹੀਂ ਮਿਲੀ ਤਾਂ ਮੇਰੇ ਪੁੱਤਰ ਨੂੰ ਤਾਂ ਮਿਲੇਗੀ। ਪੁੱਛਿਆ ਕਿਉਂ ? ਕਹਿੰਦਾ ਹੈ ਕਿ ਮੈਨੂੰ ਯਕੀਨ ਹੈ, ਇਹਨਾਂ ਦੇ ਘਰ ਕਿਹੜਾ ਪੁੱਤਰ-ਧੀ ਹੋਣਾ ਹੈ। ਸੰਸਾਰ ਤੋਂ ਔਂਤਰੇ ਚਲੇ ਜਾਣਗੇ। ਕੱਲ ਨੂੰ ਸਾਡੇ ਪੁੱਤਰ ਮੇਹਰਵਾਨ ਨੇ ਹੀ ਤਖ਼ਤ ਦਾ ਮਾਲਕ ਬਣਨਾ ਹੈ।

ਦਾਸੀ ਨੇ ਇਹੋ ਸ਼ਬਦ ਜਾ ਕੇ ਮਾਤਾ ਗੰਗਾ ਨੂੰ ਕਹੇ। ਗੁਰੂ ਅਰਜਨ ਦੇਵ ਜੀ ਘਰ ਆਏ ਤਾਂ ਮਾਤਾ ਗੰਗਾ ਜੀ ਨੇ ਚਰਨ ਫੜ ਕੇ ਕਿਹਾ, ਸੱਚੇ ਪਾਤਿਸ਼ਾਹ ! ਕੀ ਅਸੀਂ ਸੰਸਾਰ ਤੋਂ ਇਸੇ ਤਰ੍ਹਾਂ ਹੀ ਚਲੇ ਜਾਵਾਂਗੇ ? ਧੰਨ ਗੁਰੂ ਅਰਜਨ ਸਾਹਿਬ ਨੇ ਕਿਹਾ, ਇੰਦਰੀ ਜਿੱਤ ਸਿੱਖ ਹੈ ਬਾਬਾ ਬੁੱਢਾ ਜੀ। ਉਨ੍ਹਾਂ ਕੋਲੋਂ ਜਾ ਕੇ ਅਸ਼ੀਰਵਾਦ ਪ੍ਰਾਪਤ ਕਰੋ। ਮਾਤਾ ਗੰਗਾ ਜੀ ਗਏ। ਬਾਬਾ ਬੁੱਢਾ ਜੀ ਨੇ ਲੰਗਰ ਛੱਕ ਕੇ ਇਕੋ ਗੱਲ ਕਹੀ ਸੀ ਮਾਂ, ਮਹਾਂਬਲੀ ਯੋਧਾ ਪੈਦਾ ਹੋਵੇਗਾ ਪਰ ਨਾਲ ਕਿਹਾ, ਰਹਿਮਤਾਂ ਗੁਰੂ ਨਾਨਕ ਸਾਹਿਬ ਦੀਆਂ ਹਨ। ਹਜ਼ੂਰ ਕ੍ਰਿਪਾਲੂ ਜੀ ਅੰਮ੍ਰਿਤਸਰ ਦੀ ਧਰਤੀ ਤੋਂ ਵਡਾਲੀ ਆਏ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਹੋਈ।

ਪ੍ਰਿਥੀਏ ਨੇ ਚੌਥਾ ਵਾਰ ਕੀਤਾ ਹੈ ਗੁਰੂ ਅਰਜਨ ਦੇਵ ਜੀ ਨੂੰ ਤਪਾਉਣ ਲਈ। ਪਤਾ ਲੱਗਾ ਕਿ ਗੁਰੂ ਹਰਿਗੋਬਿੰਦ ਸਾਹਿਬ ਪ੍ਰਗਟ ਹੋ ਗਏ ਹਨ। ਸਿੱਖ ਭਾਵਨਾ ਦੇ ਬੱਝੇ ਕੋਈ ਬਸਤਰ, ਕੋਈ ਧਨ, ਕੋਈ ਪਦਾਰਥ ਲੈ ਕੇ ਆਇਆ ਤੇ ਸੱਕੇ ਭਰਾ ਨੇ ਦਾਈ ਨੂੰ ਖ਼ਰੀਦ ਕੇ ਉਸਦੇ ਹੱਥ ਜ਼ਹਿਰ ਭੇਜਿਆ ਕਿ ਇਸ ਬਾਲਕ ਨੂੰ ਇਕ ਵਾਰੀ ਤੂੰ ਜ਼ਹਿਰ ਦੇ ਦੇ, ਤੇਰੇ ਘਰ ਨੂੰ ਮੈਂ ਭਰ ਦੇਵਾਂਗਾ। ਪਿਆਰਿਉ ! ਜਿਸਦੇ ਜੰਮਦੇ ਹੋਏ ਪੁੱਤਰ ਨੂੰ ਦਾਈ ਜ਼ਹਿਰ ਦੇਣ ਆ ਜਾਏ, ਅਸੀਂ ਦੁਨੀਆਂਦਾਰ ਲੋਕ ਮਾਰਨ ਤੱਕ ਜਾਵਾਂਗੇ, ਪਰ ਪੁੱਤਰ ਨੂੰ ਜ਼ਹਿਰ ਦੇਣ ਆਈ ਦਾ ਪਾਜ ਖੁੱਲ੍ਹਿਆ ਤੇ ਗੁਰੂ ਅਰਜਨ ਸਾਹਿਬ ਫਿਰ ਵੀ ਨਹੀਂ ਤੱਪੇ। ਫਿਰ ਸਪੇਰੇ ਨੂੰ ਭੇਜਿਆ, ਪਰ ਗੁਰੂ ਅਰਜਨ ਦੇਵ ਫਿਰ ਵੀ ਨਹੀਂ ਤੱਪੇ। ਤੀਜਾ ਵਾਰ ਕੀਤਾ ਕਿ ਦਹੀਂ ਵਿਚ ਜ਼ਹਿਰ ਮਿਲਾ ਕੇ ਇਕ ਬ੍ਰਾਹਮਣ ਨੂੰ ਦੇ ਕੇ ਖੁਆਉਣ ਲਈ ਭੇਜਿਆ। ਆਪ ਸੂਲ ਨਾਲ ਬ੍ਰਾਹਮਣ ਦੀ ਮੌਤ ਹੋਈ, ਪਰ ਧੰਨ ਗੁਰੂ ਅਰਜਨ ਦੇਵ ਜੀ ਨੂੰ ਆਪਣੇ ਪੁੱਤਰ 'ਤੇ ਤਿੰਨ ਵਾਰ ਹੁੰਦੇ ਦੇਖਕੇ ਜਦੋਂ ਪੁੱਛਿਆ, ਸੱਚੇ ਪਾਤਿਸ਼ਾਹ ! ਇਹ ਤਾਂ ਤੀਜਾ ਖ਼ੂਨੀ ਵਾਰ ਕੀਤਾ ਹੈ ਤਾਂ ਆਪ ਸ਼ੁਕਰ ਵਿਚ ਜੁੜ ਕੇ ਕਹਿਣ ਲੱਗੇ-

*ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥*
*ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥੧॥*
*ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ॥*
*ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ॥੧॥ ਰਹਾਉ॥*
*ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ॥*
*ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ॥੨॥*

(ਅੰਗ ੮੧੯)

ਧੰਨ ਗੁਰੂ ਅਰਜਨ ਦੇਵ ਜੀ ਅੱਜ ਫਿਰ ਸ਼ਾਂਤ ਹਨ। ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਆਏ ਹਨ। ਪ੍ਰਿਥੀਏ ਨੇ ਜਦੋਂ ਸਾਰੇ ਹੀਲੇ ਫ਼ੇਲ੍ਹ ਹੁੰਦੇ ਦੇਖੇ ਤਾਂ ਫਿਰ ਇਸ ਨੇ ਸੁਲਬੀ ਖ਼ਾਂ ਚੁਣਿਆ ਹੈ। ਬਿਆਸ ਦੇ ਕਿਨਾਰੇ ਉਹ ਆਇਆ ਧੰਨ ਗੁਰੂ ਅਰਜਨ ਦੇਵ ਜੀ ਸੱਚੇ ਪਾਤਿਸ਼ਾਹ ਨੂੰ ਖ਼ਤਮ ਕਰਨ ਲਈ। ਇਥੇ ਸਈਅਦ ਮਿਲਿਆ ਹਸਨ ਅਲੀ ਜਿਹੜਾ ਸੁਲਬੀ ਦੀ ਫ਼ੌਜ ਵਿਚ ਭਰਤੀ ਸੀ। ਜਦੋਂ ਪਤਾ ਲੱਗਾ ਸੁਲਬੀ ਆਇਆ ਹੈ ਤਾਂ ਉਹ ਸਈਅਦ ਕਹਿੰਦਾ ਹੈ ਕਿ ਮੇਰੇ ਪੈਸੇ ਦਿਉ। ਸੁਲਬੀ ਨੇ ਉੱਤਰ ਦਿੱਤਾ ਕਿ ਇਸ ਵੇਲੇ ਪੈਸੇ ਨਹੀਂ। ਝਗੜਾ ਹੋਇਆ ਤੇ ਉਸ ਸਈਅਦ ਨੇ ਆਪਣੇ ਕੁਹਾੜੇ ਦੇ ਨਾਲ ਸੁਲਬੀ ਦਾ ਗਾਟਾ ਉਤਾਰ ਕੇ ਰੱਖ ਦਿੱਤਾ। ਪ੍ਰਿਥੀਏ ਦੇ ਅੰਦਰ ਨੂੰ ਅਜੇ ਵੀ ਸਬਰ ਨਹੀਂ। ਪਿਆਰਿਉ ! ਇਹ ਹੁਣ ਸੁਲਹੀ ਖ਼ਾਂ ਦੇ ਕੋਲ ਗਿਆ। ਇਸਨੇ ਜਾ ਕੇ ਕਿਹਾ ਤੂੰ ਮੇਰਾ ਮਿੱਤਰ ਹੈਂ। ਜੇ ਮਿੱਤਰ ਦੇ ਹੁੰਦਿਆਂ ਵੀ ਗੱਦੀ ਨਾ ਮਿਲੇ ਤਾਂ ਫਿਰ ਸੁਆਦ ਕਾਹਦਾ ਹੋਇਆ। ਸੁਲਹੀ ਖ਼ਾਂ ਨੇ ਮੁਕੰਮਲ ਤਿਆਰੀ ਕੀਤੀ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਨੂੰ ਖ਼ਤਮ ਕਰਨ ਲਈ। ਸਿੱਖ ਵਿਦਵਾਨ ਕਹਿੰਦੇ ਹਨ ਕਿ ਸੁਲਹੀ ਖ਼ਾਂ ਜਦੋਂ ਘੋੜੇ 'ਤੇ ਚੜ੍ਹਨ ਲੱਗਾ ਤਾਂ ਇਸਨੇ ਪ੍ਰਿਥੀਏ ਨੂੰ ਆਪਣੀ ਦਾੜ੍ਹੀ 'ਤੇ ਹੱਥ ਫੇਰ ਕੇ ਕਿਹਾ ਸੀ ਕਿ ਅੱਜ ਮੇਰੇ ਹਮਲੇ ਤੋਂ ਗੁਰੂ ਅਰਜਨ ਦੇਵ ਨਹੀਂ ਬਚਣਗੇ। ਦਾੜ੍ਹੇ 'ਤੇ ਹੱਥ ਫੇਰ ਕੇ ਕਹਿੰਦਾ ਹੈ ਕਿ ਮੈਨੂੰ ਉੱਨੀ ਦੇਰ ਤੱਕ ਸੁਲਹੀ ਨਾ ਕਹੀਂ ਜੇ ਗੁਰੂ ਅਰਜਨ ਦੇਵ ਜੀ ਨੂੰ ਖ਼ਤਮ ਨਾ ਕਰ ਦਿੱਤਾ।

ਧੰਨ ਗੁਰੂ ਅਰਜਨ ਸਾਹਿਬ ਨੂੰ ਪਤਾ ਲੱਗਾ ਤਾਂ ਕਹਿਣ ਲੱਗੇ ਕਿ ਉਥੇ ਦਾੜ੍ਹੀ 'ਤੇ ਹੱਥ ਫੇਰਿਆ ਹੈ–

*ਗਰੀਬਾ ਉਪਰਿ ਜਿ ਖਿੰਜੈ ਦਾੜੀ॥*
*ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥*

(ਅੰਗ ੧੯੯)

ਜਿਹੜਾ ਦਾੜ੍ਹੀ 'ਤੇ ਹੱਥ ਫੇਰ ਕੇ ਹੰਕਾਰ ਵਿਚ ਆਇਆ ਹੈ ਤੇ ਕਹਿੰਦਾ ਹੈ ਕਿ ਮੈਂ ਸਭ ਕੁਝ ਤਬਾਹ ਕਰ ਦੇਵਾਂਗਾ, ਕੀ ਪਤਾ ਇਸਦੇ ਨਾਲ ਕੀ ਵਾਪਰਨਾ ਹੈ। ਇਥੇ ਖਲੋਤੇ ਸਿੱਖਾਂ ਨੇ ਕਿਹਾ, ਸੱਚੇ ਪਾਤਿਸ਼ਾਹ ! ਕੋਈ ਹੀਲਾ ਕਰੋ। ਹੀਲਾ ਕੀ ਕਰੀਏ ? ਕਹਿਣ ਲੱਗੇ ਕਿ ਚਾਰ ਅੱਖਰ ਕਾਗ਼ਜ਼ ਦੀ ਹਿੱਕ 'ਤੇ ਲਿਖ ਦਿਉ ਤੇ ਕਹਿ ਦਿਉ ਕਿ ਸੁਲਹੀ, ਤੇਰਾ ਸਾਡਾ ਕੋਈ ਵੈਰ ਹੈ। ਹਜ਼ੂਰ ਕਹਿਣ ਲੱਗੇ ਇਹ ਠੀਕ ਨਹੀਂ। ਕਹਿੰਦੇ ਹਨ ਕਿ ਫਿਰ ਦੋ ਆਦਮੀ ਭੇਜੋ, ਕਹਿ ਦਿਉ ਕਿ ਆਪਾਂ ਤਾਂ ਕਿਸੇ ਨੂੰ ਕੁਝ ਕਹਿੰਦੇ ਨਹੀਂ। ਗੁਰੂ ਸਾਹਿਬ ਕਹਿਣ ਲੱਗੇ ਇਹ ਵੀ ਠੀਕ ਨਹੀਂ। ਕਹਿਣ ਲੱਗੇ ਜੇ ਇਹ ਵੀ ਨਹੀਂ ਕਰਨਾ ਤਾਂ ਫਿਰ ਕੀ ਕਰੋਗੇ ? ਸੁਲਹੀ ਖ਼ਾਂ ਘੋੜੇ 'ਤੇ ਚੜ੍ਹ ਕੇ ਆਇਆ। ਪ੍ਰਿਥੀਆ ਆਪਣੇ ਪਿੰਡ ਲੈ ਗਿਆ। ਇੱਟਾਂ ਦੇ ਆਵੇ ਪਾਏ ਸਨ। ਅਚਨਚੇਤ ਘੋੜਾ ਡਰਿਆ ਤੇ ਬੱਲਦੇ ਹੋਏ ਉਸ ਭੱਠ ਵਿਚ, ਇੱਟਾਂ ਦੇ ਆਵੇ ਵਿਚ ਘੋੜੇ ਨੇ ਛਾਲ ਮਾਰੀ ਤੇ ਸੁਲਹੀ ਖ਼ਾਂ ਕੁਰਲਾਉਂਦਾ ਰਹਿ ਗਿਆ। ਉਸ ਅੱਗ ਦੇ ਅੰਗਿਆਰਾਂ ਨੇ ਸਾੜ

ਲਿਖਿਆ ਜਾਏਗਾ। ਕਹਿਣ ਲੱਗੇ ਜੇ ਸਾਡੀ ਗੱਲ ਨਹੀਂ ਮੰਨੋਗੇ ਤਾਂ ਤੁਹਾਨੂੰ ਤੱਤੀ ਤਵੀ 'ਤੇ ਬਿਠਾਇਆ ਜਾਏਗਾ, ਸੀਸ ਵਿਚ ਰੇਤਾ ਪਾਇਆ ਜਾਏਗਾ। ਧੰਨ ਗੁਰੂ ਅਰਜਨ ਦੇਵ ਜੀ ਦਾ ਉੱਤਰ ਸੀ ਕਿ ਅਸੀਂ ਇਸਨੂੰ ਮਨਜ਼ੂਰ ਕਰਦੇ ਹਾਂ। ਤੱਤੀ ਤਵੀ ਮੈਨੂੰ ਪ੍ਰਵਾਨ ਹੈ, ਉਬਲਦੀ ਦੇਗ ਮੈਨੂੰ ਪ੍ਰਵਾਨ ਹੈ, ਸੀਸ ਵਿਚ ਪੈਂਦਾ ਹੋਇਆ ਰੇਤਾ ਮੈਨੂੰ ਪ੍ਰਵਾਨ ਹੈ, ਪਰ ਜੁਰਮਾਨੇ ਭਰਨ ਲਈ ਬਾਬੇ ਨਾਨਕ ਦਾ ਘਰ ਨਹੀਂ ਤੇ ਕਿਸੇ ਦੀ ਖ਼ੁਸ਼ਾਮਦ ਦੇ ਸ਼ਬਦ ਬਾਣੀ ਵਿਚ ਲਿਖੇ ਨਹੀਂ ਜਾ ਸਕਦੇ।

ਪੰਜਾਂ ਸਿੱਖਾਂ ਨੂੰ ਵੱਖ ਕੀਤਾ ਗਿਆ। ਪੰਜ ਦਿਨ ਦੇ ਤਸੀਹੇ ਹਨ, ਇਕ ਦਿਨ ਦੇ ਨਹੀਂ। ਪਹਿਲਾਂ ਸੱਚੀ ਸਰਕਾਰ ਨੂੰ ਭੁੱਖਿਆਂ ਰੱਖਿਆ ਗਿਆ, ਪਰ ਅੱਜ ਫਿਰ ਉਸ ਭੁੱਖ ਵਿਚ ਸੁੱਖ ਸੀ। ਹਜ਼ੂਰ ਨੂੰ ਉਸ ਮਹੀਨੇ ਤੱਪਦੀ ਤਪਸ਼ ਵਿਚ ਪੀਣ ਲਈ ਪਾਣੀ ਨਾ ਦਿੱਤਾ ਗਿਆ। ਅੱਜ ਮੇਰੇ ਸਤਿਗੁਰੂ ਲਈ ਸਭ ਤੋਂ ਪਹਿਲਾਂ ਚੁੱਲ੍ਹਾ ਪੁੱਟ ਕੇ ਲੱਕੜਾਂ ਬਾਲੀਆਂ ਗਈਆਂ ਤੇ ਉੱਤੇ ਤਵੀ ਰੱਖ ਦਿੱਤੀ ਗਈ। ਜਦੋਂ ਤਵੀ ਪੂਰਨ ਤੌਰ 'ਤੇ ਲਾਲ ਹੋਈ ਤਾਂ ਸੱਚੇ ਪਾਤਿਸ਼ਾਹ ਤਵੀ ਦੇ ਕੋਲ ਪਹੁੰਚੇ ਹਨ। ਗੁਰਮੁਖੋ ! ਧੰਨ ਗੁਰੂ ਅਰਜਨ ਦੇਵ ਜੀ ਤੱਤੀ ਤਵੀ 'ਤੇ ਬੈਠੇ ਹਨ। ਸੀਸ 'ਤੇ ਰੇਤਾ ਪਾਇਆ ਗਿਆ। ਹੁਣ ਹਜ਼ੂਰ ਨੂੰ ਇਥੋਂ ਉਠਾਇਆ ਤੇ ਉਬਲਦੀ ਹੋਈ ਦੇਗ ਕੋਲ ਲਿਆਏ। ਫਿਰ ਪੁੱਛਿਆ, ਪਰ ਸੱਚੇ ਪਾਤਿਸ਼ਾਹ ਕੁਝ ਨਹੀਂ ਬੋਲੇ, ਅੰਦਰੋਂ ਗੰਭੀਰ ਹਨ। ਪਿਆਰਿਉ ! ਦੇਗ ਵਿਚ ਬਿਠਾ ਦਿੱਤਾ ਗਿਆ ਤੇ ਉੱਪਰ ਢੱਕਣ ਦੇ ਦਿੱਤਾ ਗਿਆ। ਅਸੀਂ ਦੇਖਾਂਗੇ ਕਿ ਇੰਨਾ ਕੁਝ ਵਾਪਰ ਗਿਆ, ਪਰ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਰੱਬ ਦੀ ਰਜ਼ਾ ਵਿਚ ਟਿੱਕੇ ਰਹੇ। ਧੰਨ ਗੁਰੂ ਅਰਜਨ ਦੇਵ ਜੀ ਉਬਲਦੀ ਦੇਗ ਵਿਚ ਬਿਠਾਏ ਗਏ।

ਅੱਗ ਪਰਤ ਪਰਤ ਕੇ ਸਿੱਖ ਨੂੰ ਪਰਖਣ ਆਉਂਦੀ ਹੈ। ਕਦੀ ਤੱਤੀ ਤਵੀ ਬਣ ਕੇ ਆਉਂਦੀ ਹੈ, ਕਦੀ ਉਬਲਦੀ ਦੇਗ ਬਣ ਕੇ ਆਉਂਦੀ ਹੈ, ਕਦੀ ਚੰਡੀ ਬਣ ਕੇ ਆਉਂਦੀ ਹੈ, ਕਦੀ ਤੱਪਦੇ ਹੋਏ ਭੱਠ ਬਣ ਕੇ ਆਉਂਦੀ ਹੈ, ਕਦੀ ਪੈਟਰੋਲ ਤੇ ਟਾਇਰ ਬਣ ਕੇ ਆਉਂਦੀ ਹੈ। ਸ਼ਾਇਦ ਇਸ ਅੱਗ ਨੂੰ ਪਤਾ ਨਹੀਂ ਕਿ ਇਹ ਤਾਂ ਉਸਦੇ ਪੁੱਤਰ ਹਨ ਜਿਹੜਾ ਤੱਤੀ ਤਵੀ 'ਤੇ ਬੈਠ ਕੇ ਵੀ ਰੱਬ ਦੇ ਗੀਤ ਪਿਆ ਗਾਉਂਦਾ ਹੈ। ਮੇਰੇ ਸੱਚੇ ਪਾਤਿਸ਼ਾਹ ਅੱਜ ਉਬਲਦੀ ਦੇਗ ਵਿਚ ਬੈਠੇ ਹਨ। ਭਾਈ ਗੁਰਦਾਸ ਨੇ ਪੰਜ ਦਿਨਾਂ ਦੇ ਤਸੀਹਿਆਂ 'ਤੇ ਪੰਜ ਉਦਾਹਰਨਾਂ ਦਿੱਤੀਆਂ ਹਨ। ਉਹ ਲਿਖਦੇ ਹਨ ਕਿ ਗੁਰੂ ਅਰਜਨ ਦੇਵ ਜੀ ਅੱਜ ਵੀ ਉਸੇ ਤਰ੍ਹਾਂ ਪ੍ਰੇਮ ਵਿਚ ਭਿੱਜੇ ਹਨ ਜਿਵੇਂ ਹਰਿਮੰਦਰ ਸਾਹਿਬ ਵਿਚ ਬੈਠ ਕੇ ਪ੍ਰਮਾਤਮਾ ਦੇ ਗੀਤ ਪਏ ਗਾਉਂਦੇ ਸਨ। ਗੁਰੂ ਅਰਜਨ ਦੇਵ ਜੀ ਅੱਜ ਵੀ ਇਸ ਤਰ੍ਹਾਂ ਪਿਆਰ ਪਏ ਕਰਦੇ ਹਨ ਜਿਵੇਂ ਮੱਛੀ ਪਾਣੀ ਨੂੰ ਨੇਹ ਪਈ ਕਰਦੀ ਹੈ। ਤੱਤੀ ਤਵੀ 'ਤੇ ਬੈਠੇ ਹਨ, ਅੱਜ ਦਰਸ਼ਨ ਵੀ ਉਸੇ ਤਰ੍ਹਾਂ ਹਨ, ਜਿਵੇਂ ਪਤੰਗਾ ਜੋਤ ਤੋਂ ਕੁਰਬਾਨ ਪਿਆ ਹੁੰਦਾ ਹੈ। ਸ਼ਬਦ ਤੇ ਸੁਰਤ ਦਾ ਅਭਿਆਸ ਵੀ ਉਹ ਹੈ ਜਿਵੇਂ ਮਿਰਗ ਨੂੰ ਤੀਰ ਵੱਜ ਜਾਏ ਤਾਂ ਵੀ ਸ਼ਬਦ ਵੱਲ ਜਾਂਦਾ ਹੈ ਤੇ ਸੱਚੇ ਪਾਤਿਸ਼ਾਹ ਤੱਤੀ ਤਵੀ 'ਤੇ ਬੈਠ ਕੇ ਵੀ ਸ਼ਬਦ ਨਾਲ ਜੁੜੇ ਹਨ। ਪਿਆਰਿਉ ! ਉਹਨਾਂ ਦੀ ਸਮਾਧੀ ਇਕ ਭਵਰੇ ਵਾਲੀ ਹੈ। ਅੱਜ ਪੰਜਵੀਂ ਰਾਤ ਹੈ। ਸਿੱਖ ਪੰਜੇ ਕੋਲ ਖਲੋਤੇ ਹਨ। ਵੈਰਾਗ

ਵਿਚ ਭਿੱਜੇ ਤੇ ਗੁਰੂ ਅਰਜਨ ਦੇਵ ਜੀ ਅੱਜ ਪੰਜਵੀਂ ਰਾਤ ਵੀ ਉਪਦੇਸ਼ ਪਏ ਦਿੰਦੇ ਹਨ ਤੇ ਬਬੀਹੇ ਦੀ ਤਰ੍ਹਾਂ ਪੁਕਾਰ ਪੁਕਾਰ ਕੇ ਕਹਿੰਦੇ ਹਨ ਕਿ ਨਾਮ ਤੋਂ ਵੱਧ ਹੋਰ ਕਿਤੇ ਵੀ ਠੰਢ ਨਹੀਂ। ਭਾਈ ਸਾਹਿਬ ਕਹਿੰਦੇ ਹਨ-

*ਰਹਿਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।*
*ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ।*
*ਸਬਦੁ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ।*
*ਚਰਣ ਕਮਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰਹਣਿ ਵਿਹਾਣੀ।*
*ਗੁਰੁ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖ ਵਿਖਾਣੀ।*
*ਗੁਰਮੁਖਿ ਸੁਖਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ।*
*ਗੁਰ ਅਰਜਨ ਵਿਟਹੁ ਕੁਰਬਾਣੀ॥ ੨੩॥*

(ਵਾਰ ੨੪, ਪਉੜੀ ੨੩)

ਪਿਆਰਿਉ ! ਇਥੇ ਇਤਿਹਾਸ ਕਹਿੰਦਾ ਹੈ ਕਿ ਭੁੱਜੇ ਹੋਏ ਸਰੀਰ ਦਾ ਮਾਸ ਢਲਕ ਚੁੱਕਾ ਸੀ। ਸਰੀਰ ਸੜ ਚੁੱਕਾ ਹੈ ਤੇ ਜਿਸ ਸੀਸ ਵਿਚ ਰੇਤਾ ਪਿਆ ਹੈ ਤਾਂ ਉਸ ਚਿਹਰੇ ਉੱਤੇ ਕੀ ਵਾਪਰੀ ਹੋਵੇਗੀ। ਭਾਈ ਪ੍ਰਾਣੇ ਨੇ ਰਾਵੀ ਦੇ ਕਿਨਾਰੇ ਜਾਣ ਲੱਗਿਆਂ ਆਪਣੇ ਹੱਥਾਂ ਨਾਲ ਬਾਹਾਂ ਤੋਂ ਫੜਿਆ। ਹੌਲੀ ਹੌਲੀ ਤੁਰਦੇ ਪਏ ਹਨ। ਹਜ਼ੂਰ ਕਹਿਣ ਲੱਗੇ, ਚੇਤੇ ਰੱਖਿਉ, ਤੁਸੀਂ ਉੱਚੀ ਹਵੇਲੀ ਦੀਆਂ ਦੀਵਾਰਾਂ ਵਿਚ ਸਾਨੂੰ ਬੰਦ ਕੀਤਾ। ਤੁਸੀਂ ਅੱਗ ਦੀਆਂ ਲਪਟਾਂ ਵਿਚ ਤਵੀ ਤਪਾਈ। ਤੁਸੀਂ ਅੱਗ ਦੇ ਭਾਂਬੜ ਉੱਤੇ ਦੇਗ ਉਬਾਲੀ। ਤੁਸੀਂ ਤੱਪਦੀ ਰੇਤ ਮੇਰੇ ਸੀਸ ਉੱਤੇ ਪਾਈ, ਪਰ ਇਕ ਗੱਲ ਧਿਆਨ ਵਿਚ ਰੱਖਣਾ ਕਿ ਤੁਸੀਂ ਆਪਣੀ ਤਾਕਤ ਨਾਲ ਆਵਾਜ਼ ਨੂੰ ਦਬਾਉਣ ਦਾ ਯਤਨ ਕੀਤਾ ਹੈ, ਪਰ ਮੇਰੇ ਜਾਣ ਦੀ ਦੇਰ ਹੈ ਕਿ ਮੇਰੇ ਪੁੱਤਰ ਨੇ ਦੋ ਕਿਰਪਾਨਾਂ ਪਾਉਣੀਆਂ ਹਨ। ਚੇਤੇ ਰੱਖਿਉ ਤਵੀ ਤਪਾਉਣ ਵਾਲਿਉ ! ਮੇਰੇ ਪੁੱਤਰ ਦੇ ਕਿਰਪਾਨਾਂ ਦੀ ਝਾਲ ਤੁਸੀਂ ਝੱਲ ਨਹੀਂ ਸਕਣਾ। ਮੇਰਾ ਗੁਰੂ ਰਾਵੀ ਦੇ ਕਿਨਾਰੇ ਗਿਆ। ਅਖ਼ੀਰਲੇ ਚਰਨ ਭਾਈ ਪ੍ਰਾਣਾ ਜੀ ਨੇ ਧੋਤੇ ਸਨ। ਰਾਵੀ ਦੇ ਠੰਢੇ ਨੀਰ ਵਿਚ ਗੁਰੂ ਜੀ ਇਸ਼ਨਾਨ ਕਰਨ ਲੱਗੇ। ਉਹ ਪਵਿੱਤਰ ਦੇਹ, ਉਹ ਰਸਨਾ ਫਿਰ ਕਹਿ ਰਹੀ ਸੀ-

*ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥ ੧॥ ਰਹਾਉ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥ ੧॥*

(ਅੰਗ ੧੨੯੯)

ਕ੍ਰਿਪਾਲੂ ਦਾਤਾ ਜੀ ਨੇ ਰਾਵੀ ਦੇ ਜਲ ਵਿਚ ਇਸ਼ਨਾਨ ਕੀਤਾ। ਜਿਵੇਂ ਪਾਣੀ ਪਾਣੀ ਵਿਚ ਮਿਲਦਾ ਹੈ, ਉਸੇ ਵੇਲੇ ਮੇਰੇ ਗੁਰੂ ਅਰਜਨ ਦੇਵ ਜੀ ਇਸ ਪੰਜ ਭੂਤਕ ਸਰੀਰ ਨੂੰ ਤਿਆਗ ਕੇ-

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*

(ਅੰਗ ੮੪੬)

ਮੇਰੇ ਗੁਰੂ ਨਾਨਕ ਸਾਹਿਬ ਨੇ ਪਹਿਲਾ ਸਬਕ ਦਿੱਤਾ ਕਿ ਸਿੱਖਾ ! ਹੁਕਮ ਰਜ਼ਾਈ ਚੱਲਣਾ ਤੇ ਮੇਰੇ ਗੁਰੂ ਨੇ ਉਸ ਹੁਕਮ ਨੂੰ ਮੰਨ ਕੇ ਦਿਖਾਇਆ। ਸ਼ਬਦ ਵਿਚ ਆਪਣੇ ਹਿਰਦੇ ਨੂੰ ਮਿਲਾਉ ਤਾਂ ਅੰਦਰ ਦੀ ਠੰਢ ਮਿਲੇਗੀ। ਤਪੇ ਹੋਏ ਮਨ ਨੂੰ ਸੁਖਮਨੀ ਸਾਹਿਬ ਪੜ੍ਹਨ ਨਾਲ ਠੰਢ ਮਿਲੇਗੀ। ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਨਾਲ ਜੁੜੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕਾ ਖਾਲਸਾ॥

✯✯✯

# ਗੁਰੁ ਦਾਤਾ ਹਰਿ ਨਾਮੁ ਦੇਇ

ਸਿਰੀਰਾਗੁ ਮਹਲਾ ੫ ॥

*ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥*
*ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥*
*ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥*
*ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥ ੧ ॥*
*ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥*
*ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥ ੧ ॥ ਰਹਾਉ ॥*
*ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥*
*ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥*
*ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥*
*ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥ ੨ ॥*
*ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥*
*ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥*
*ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥*
*ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥ ੩ ॥*
*ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥*
*ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥*
*ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥*
*ਹਰਿ ਨਾਨਕ ਕਦੇ ਨ ਵਿਸਰਉ*
*ਏਹੁ ਜੀਉ ਪਿੰਡੁ ਤੇਰਾ ਸਾਸੁ ॥ ੪ ॥ ੨੯ ॥ ੯੯ ॥*

(ਅੰਗ ੫੨)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਇਹ ਸ਼ਬਦ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤਾ ਹੈ। ਇਸ ਅੰਮ੍ਰਿਤ ਸ਼ਬਦ ਦੇ ਚਾਰ ਪਦੇ ਹਨ ਅਤੇ ਇਕ ਰਹਾਉ ਦਾ ਬਚਨ ਹੈ। ਚਾਰ ਜਿਹੜੇ ਪਦੇ ਹਨ ਇਹਨਾਂ ਵਿਚ ਚਾਰ-ਚਾਰ ਤੁੱਕਾਂ ਹਨ। ਗੁਰੂ ਜੀ ਨੇ ਇਸ ਪਵਿੱਤਰ ਸ਼ਬਦ ਦੇ ਅੰਦਰ ਕੇਵਲ ਤੇ ਕੇਵਲ ਸਮਰੱਥ ਗੁਰੂ ਦੀ ਹੀ ਉਪਮਾ ਕੀਤੀ ਹੈ। ਇੰਨਾ ਵੱਡਾ ਭਰੋਸਾ, ਇੰਨੀ ਵੱਡੀ ਸ਼ਰਧਾ ਅਤੇ ਇੰਨਾ ਵੱਡਾ ਯਕੀਨ ਗੁਰੂ 'ਤੇ ਹੋਵੇ ਤਾਂ ਫਿਰ ਗੁਰੂ ਦੇ ਚਰਨਾਂ ਵਿਚੋਂ ਕੁਝ ਪ੍ਰਾਪਤ ਕੀਤਾ ਜਾ ਸਕਦਾ ਹੈ। ਗੁਰੂ ਨੂੰ ਪ੍ਰਮੇਸ਼ਵਰ ਕਿਹਾ ਹੈ। ਗੁਰੂ ਨਿਰੰਕਾਰ ਹੈ। ਗੁਰੂ ਅਗੰਮ ਹੈ। ਗੁਰੂ ਅਗੋਚਰ ਹੈ ਤੇ ਇਥੋਂ ਤੱਕ ਸ਼ਬਦ ਵਰਤੇ ਹਨ ਕਿ ਮੇਰੀ ਰਸਨਾ ਕੋਲ ਕੋਈ ਅੱਖਰ ਨਹੀਂ ਕਿ ਮੈਂ ਆਪਣੇ ਪੂਰੇ ਗੁਰੂ ਦੀ ਉਪਮਾ ਬਿਆਨ ਕਰ ਸਕਾਂ।

ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਦੇ ਸਿਧਾਂਤ ਅਨੁਸਾਰ ਪ੍ਰਮਾਤਮਾ ਤੱਕ ਪਹੁੰਚਣ ਲਈ ਜੋ ਵਸੀਲਾ ਹੈ ਤਾਂ ਉਹ ਹੈ ਪੂਰੇ ਗੁਰੂ ਦੀ ਸ਼ਰਨ। ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਕ੍ਰਿਪਾ ਕਰਕੇ ਇਸ ਗੱਲ ਨੂੰ ਹਰ ਥਾਂ 'ਤੇ ਸਾਨੂੰ ਦ੍ਰਿੜ੍ਹਤਾ ਨਾਲ ਉਪਦੇਸ਼ ਦਿੱਤਾ ਹੈ ਕਿ ਜਿੰਨਾ ਮਰਜ਼ੀ ਇਨਸਾਨ ਵਿਚ ਲਿਆਕਤ ਹੋਵੇ, ਭਾਵੇਂ ਉਹ ਸੰਸਾਰ ਦੇ ਕਿਸੇ ਉੱਚੇ ਰੁਤਬੇ 'ਤੇ ਬਿਰਾਜਮਾਨ ਰਹੇ, ਪਰ ਜਿੰਨੀ ਦੇਰ ਤੱਕ ਉਹ ਗੁਰੂ ਜੀ ਦੇ ਚਰਨਾਂ ਵਿਚ ਢਹਿੰਦਾ ਨਹੀਂ, ਉੱਨੀ ਦੇਰ ਤੱਕ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ। ਗੁਰੂ ਜੀ ਦੇ ਬਚਨ ਹਨ-

*ਕੁੰਭੇ ਬਧਾ ਜਲੁ ਰਹੈ*

ਗੁਰੂ ਤੋਂ ਬਿਨਾਂ ਕੋਈ ਅੰਦਰ ਦਾ ਗਿਆਨ ਨਹੀਂ ਦੇ ਸਕਦਾ-

*ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ॥*

(ਅੰਗ ੪੬੯)

ਕੁੰਭ ਦਾ ਅੱਖਰੀ ਅਰਥ ਹੈ ਘੜਾ। ਕਹਿੰਦੇ ਹਨ ਜੇ ਪਾਣੀ ਨੂੰ ਅਸੀਂ ਰੋਕਣਾ ਚਾਹੁੰਦੇ ਹਾਂ ਤਾਂ ਸਾਨੂੰ ਕੋਈ ਨਾ ਕੋਈ ਬਰਤਨ ਚਾਹੀਦਾ ਹੈ ਤੇ ਪੁਰਾਤਨ ਸਮੇਂ ਵਿਚ ਮਿੱਟੀ ਦੇ ਬਣੇ ਹੋਏ ਭਾਂਡਿਆਂ ਵਿਚ ਪਾਣੀ ਨੂੰ ਇਕੱਠਾ ਕੀਤਾ ਜਾਂਦਾ ਹੈ। ਸਾਹਿਬ ਕਹਿੰਦੇ ਹਨ ਕਿ ਘੜੇ ਤੋਂ ਬਿਨਾਂ ਪਾਣੀ ਨਹੀਂ ਰੁੱਕ ਸਕਦਾ ਤੇ ਚੇਤੇ ਰੱਖਿਉ, ਪਾਣੀ ਤੋਂ ਬਿਨਾਂ ਘੜਾ ਨਹੀਂ ਬਣ ਸਕਦਾ। ਕਹਿਣ ਲੱਗੇ, ਗੁਰਮੁਖਾ ਚੇਤੇ ਰੱਖ, ਇਸੇ ਤਰ੍ਹਾਂ ਜਿਵੇਂ ਪਾਣੀ ਘੜੇ ਵਿਚ ਟਿੱਕ ਸਕਦਾ ਹੈ ਤੇ ਪਾਣੀ ਤੋਂ ਬਿਨਾਂ ਘੜਾ ਨਹੀਂ ਬਣ ਸਕਦਾ ਤਾਂ ਯਾਦ ਰੱਖੀਂ, ਇਸੇ ਤਰ੍ਹਾਂ ਗੁਰੂ ਤੋਂ ਬਿਨਾਂ ਗਿਆਨ ਨਹੀਂ ਹੋ ਸਕਦਾ ਤੇ ਨਾਲ ਬਚਨ ਕੀਤਾ ਕਿ ਸ਼ਰਧਾ ਵਾਲੀ ਭਾਵਨੀ ਤੋਂ ਬਿਨਾਂ ਗੁਰੂ ਦੀ ਦਾਤ ਨਹੀਂ ਮਿਲ ਸਕਦੀ। ਹੁਣ ਗੁਰੂ ਤਾਂ ਹੋਵੇ ਤੇ ਜੇ ਚੇਲੇ ਵਿਚ ਹੀ ਸ਼ਰਧਾ ਨਹੀਂ ਤਾਂ ਫਿਰ ਸੱਚੇ ਪਾਤਿਸ਼ਾਹ ਕਹਿੰਦੇ ਹਨ -

*ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਿਉ ਸਿਖਾ ਮਹਿ ਚੂਕ॥*

*ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥* (ਅੰਗ ੧੩੭੨)

ਇਕ ਗੁਰਮੁਖ ਮਹਾਂਪੁਰਸ਼ ਜਦੋਂ ਵੀ ਕੀਰਤਨ ਦੀਵਾਨ ਪ੍ਰਾਰੰਭ ਕਰਦੇ ਸਨ ਤਾਂ ਅਕਸਰ ਉਹ ਸ੍ਰੋਤਿਆਂ ਨੂੰ ਤਿੰਨ ਗੱਲਾਂ ਕਹਿੰਦੇ ਹੁੰਦੇ ਸਨ ਕਿ ਜਿਸ ਗੁਰਮੁਖ ਨੇ ਸਤਿਸੰਗਤ ਕਰਨੀ ਸਿਖਣੀ ਹੈ ਤੇ ਸੱਚੀ-ਮੁੱਚੀ ਜਿਹੜਾ ਈਮਾਨਦਾਰੀ ਨਾਲ ਅੰਦਰੋਂ ਚੱਲਣਾ ਲੋਚਦਾ ਹੈ ਤਾਂ ਪਹਿਲੀ ਗੱਲ ਕਿ ਉਸ ਬੰਦੇ ਦੇ ਕੋਲ ਆਪਣੇ ਗੁਰੂ ਦੇ ਪ੍ਰਤੀ ਸ਼ਰਧਾ ਹੋਣੀ ਬਹੁਤ ਜ਼ਰੂਰੀ ਹੈ। ਦੂਜੀ ਗੱਲ, ਉਸਦੇ ਕੋਲ ਅੰਦਰ ਦੀ ਨਿਰਮਾਣਤਾ ਹੋਣੀ ਬਹੁਤ ਜ਼ਰੂਰੀ ਹੈ ਤੇ ਤੀਜੀ ਗੱਲ, ਜਿਸਨੇ ਸੰਗਤ ਵਿਚੋਂ ਕੁਝ ਖੱਟ ਕੇ ਜਾਣਾ ਹੈ ਤਾਂ ਉਸਦੇ ਕੋਲ ਚਿੱਤ ਦੀ ਇਕਾਗਰਤਾ ਹੋਣੀ ਬਹੁਤ ਜ਼ਰੂਰੀ ਹੈ। ਪਿਆਰਿਉ ! ਗੁਰੂ ਤੋਂ ਬਿਨਾਂ ਗਿਆਨ ਨਹੀਂ ਹੋਣਾ। ਅਸੀਂ ਕਹਾਂਗੇ ਕਿ ਘੜੇ ਤੋਂ ਬਿਨਾਂ ਪਾਣੀ ਕਿਵੇਂ ਟਿੱਕੇ ? ਗੁਰੂ ਤੋਂ ਬਿਨਾਂ ਗਿਆਨ ਨਹੀਂ ਹੋਣਾ ਤੇ ਗੁਰਮੁਖੋ ! ਚੇਤੇ ਰੱਖਿਉ, ਗਿਆਨ ਉਸਨੂੰ ਹੀ ਮਿਲੇਗਾ ਜਿਹੜਾ ਸਹੀ ਅਰਥਾਂ ਵਿਚ ਭਾਵਨਾ ਵਾਲਾ ਬਣ ਕੇ ਆਵੇਗਾ। ਗੁਰੂ ਜੀ ਕਹਿਣ ਲੱਗੇ-

*ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥*

(ਅੰਗ ੪੬੯)

ਮਨ ਜੇ ਟਿੱਕੇਗਾ ਤਾਂ ਗੁਰੂ ਦੇ ਬਖ਼ਸ਼ਿਸ਼ ਕੀਤੇ ਆਤਮਕ ਗਿਆਨ ਨਾਲ ਟਿੱਕੇਗਾ ਤੇ ਗੁਰਮੁਖੋ ! ਗੁਰੂ ਤੋਂ ਬਿਨਾਂ ਗਿਆਨ ਨਹੀਂ ਹੋ ਸਕਦਾ ਤੇ ਗਿਆਨ ਤੋਂ ਬਿਨਾਂ ਇਹ ਭਟਕਦਾ ਹੋਇਆ ਮਨ ਨਹੀਂ ਟਿੱਕ ਸਕੇਗਾ। ਦੂਜੀ ਬੇਨਤੀ, ਆਪ ਜੀ ਭੱਟਾਂ ਦੇ ਸਵੱਯੇ ਪੜ੍ਹਦੇ ਹੋ। ਉਹਨਾਂ ਨੇ ਆਪਣੀ ਜ਼ਿੰਦਗੀ ਦਾ ਅਨੁਭਵ ਆਪਣੀ ਰਚਨਾ ਵਿਚ ਅੰਕਿਤ ਕੀਤਾ ਹੈ। ਭੱਟ ਸਾਹਿਬ ਜੀ ਦੇ ਬਚਨ ਹਨ-

*ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥*

ਕਹਿਣ ਲੱਗੇ ਗੁਰੂ ਤੋਂ ਬਿਨਾਂ ਅੰਦਰ ਦੀ ਸੁਰਤ ਨਹੀਂ।

*ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥*
*ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ॥*
*ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ॥*
*ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ਯ ਕਹਿ॥*
*ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ॥*

(ਅੰਗ ੧੩੯੯)

ਗੁਰੂ ਜੀ ਬਿਨਾਂ ਅਗਨਿ ਕੱਟਣ ਵਾਲਾ ਕੋਈ ਨਹੀਂ। ਗੁਰੂ ਤੋਂ ਬਿਨਾਂ ਅੰਦਰ ਦੀ ਪਾਪਾਂ ਦੀ ਮੈਲ ਕੋਈ ਨਹੀਂ ਲਾਹੁਣ ਵਾਲਾ ਤੇ ਭੱਟ ਜੀ ਕਹਿੰਦੇ ਹਨ ਕਿ ਸੱਚ ਜਾਣੋ, ਗੁਰੂ ਨੂੰ ਸਤਿਨਾਮ ਦਾ ਰੂਪ ਜਾਣੋ। ਗੁਰੂ ਸਤਿ ਹੈ। ਗੁਰੂ ਸਦੀਵ ਕਾਲ ਰਹਿਣ ਵਾਲੇ ਹਨ।

ਧੰਨ ਗੁਰੂ ਅੰਗਦ ਸਾਹਿਬ ਜੀ ਨੇ ਸਿਰੇ ਦੇ ਬਚਨ ਕਹੇ ਹਨ। ਕਹਿੰਦੇ ਹਨ ਕਿ ਗੁਰਮੁਖਾ! ਜੇ ਤੂੰ ਬਹੁਤ ਜ਼ਿਆਦਾ ਬਾਹਰ ਦੇ ਚਾਨਣ ਦੀ ਗੱਲ ਕਰਦਾ ਹੈਂ ਤਾਂ ਸਾਹਿਬ ਕਹਿੰਦੇ ਹਨ-

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥*

(ਅੰਗ ੪੬੩)

ਇੰਨਾ ਬਾਹਰ ਦਾ ਚਾਨਣ, ਇੰਨੀ ਬਾਹਰ ਦੀ ਰੌਸ਼ਨੀ ਹੋਣ ਦੇ ਬਾਵਜੂਦ ਵੀ ਅੰਦਰ ਦਾ ਜਿਹੜਾ ਅੰਧਕਾਰ ਹੈ ਉਹ ਸਤਿਗੁਰੂ ਤੋਂ ਬਿਨਾਂ ਦੂਰ ਨਹੀਂ ਹੋ ਸਕਦਾ। ਅਸੀਂ ਦੇਖਣਾ ਹੈ ਕਿ ਗੁਰੂ ਪ੍ਰਤੀ ਸ਼ਰਧਾ ਕਿੰਨੀ ਕੁ ਚਾਹੀਦੀ ਹੈ। ਅਸੀਂ ਕਹਾਂਗੇ ਕਿ ਗੁਰੂ ਤਾਂ ਦਇਆਵਾਨ ਹਨ, ਤੁਸੀਂ ਦਾਅਵੇ ਨਾਲ ਕਿਵੇਂ ਕਹਿ ਦਿੱਤਾ ਕਿ ਗੁਰੂ ਤੋਂ ਕੁਝ ਹਾਸਿਲ ਨਹੀਂ ਕਰ ਸਕਾਂਗੇ? ਗੁਰੂ ਤਾਂ ਦਇਆਲੂ ਹਨ, ਕੋਈ ਸ਼ੱਕ ਨਹੀਂ। ਕਿਹੜਾ ਸਮਾਂ ਹੈ ਜਦੋਂ ਗੁਰੂ ਜੀ ਦਇਆ ਦਾ ਮੀਂਹ ਨਹੀਂ ਵਰਸਾਉਂਦੇ। ਹਰ ਘੜੀ ਗੁਰੂ ਦੀ ਦਇਆ ਦਾ ਬੱਦਲ ਵੱਸਦਾ ਹੈ ਤੇ ਪਿਆਰਿਉ ! ਉਥੇ ਮੋਹਲੇਧਾਰ ਬਰਸਾਤ ਕੀ ਕਰੇਗੀ ਜਿਥੇ ਟਿੱਬੇ ਹੀ ਨੀਵੇਂ ਬਣਨ ਨੂੰ ਤਿਆਰ ਨਹੀਂ। ਜੇ ਪਹਾੜ ਹੀ ਉੱਚਾ ਹੈ ਤਾਂ 12-13 ਘੰਟੇ ਦਾ ਪੈਂਦਾ ਹੋਇਆ ਮੀਂਹ, ਟਿੱਬੇ 'ਤੇ ਕੀ ਟਿਕਿਆ। ਹੁਣ ਬੰਦਾ ਉੱਠ ਕੇ ਇਹ ਕਹੇ ਕਿ ਟਿੱਬੇ ਦਾ ਕਸੂਰ ਨਹੀਂ, ਮੀਂਹ ਦਾ ਕਸੂਰ ਹੈ ਤਾਂ ਸਿਆਣੇ ਕਹਿਣਗੇ ਕਿ ਨੀਵੀਆਂ ਥਾਵਾਂ 'ਤੇ 15 ਮਿੰਟ ਮੀਂਹ ਪਿਆ ਤੇ ਉਹਨਾਂ ਨੇ ਆਪਣੇ ਅੰਦਰ ਜਲ ਨੂੰ ਟਿਕਾਅ ਲਿਆ ਤੇ ਇਕ ਉੱਤੇ 12 ਘੰਟੇ ਬਰਸਾਤ ਹੁੰਦੀ ਰਹੀ ਤੇ ਪਰਤ ਕੇ ਸਿਖਰ ਫਿਰ ਸੁੱਕੇ ਦਾ ਸੁੱਕਾ। ਬੱਦਲ ਤਾਂ ਕ੍ਰਿਪਾਲੂ ਹੈ, ਦੋਸ਼ ਤਾਂ ਉਸ ਟਿੱਬੇ ਦਾ ਹੈ ਜਿਹੜਾ ਪਾਣੀ ਨੂੰ ਰੋਕਦਾ ਨਹੀਂ ਪਿਆ। ਬਾਬਾ ਫ਼ਰੀਦ ਸਾਹਿਬ ਨੇ ਇਹੀ ਬਚਨ ਕਹੇ ਸਨ। ਗੁਰੂ ਜੀ ਕਹਿੰਦੇ ਹਨ ਕਿ ਸਤਿਗੁਰੂ ਸਦਾ ਦਇਆਲ ਹੈ ਭਾਈ। ਕਿਹੜਾ ਸਮਾਂ ਹੈ ਜਦੋਂ ਗੁਰੂ ਜੀ ਦਇਆ ਦਾ ਮੀਂਹ ਨਹੀਂ ਵਰਸਾਉਂਦੇ ?

*ਵਿਣੁ ਭਾਗਾ ਕਿਆ ਪਾਈਐ॥*
*ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ॥*

(ਅੰਗ ੬੦੨)

ਜਿਹੋ ਜਿਹੀ ਤੇਰੀ ਸ਼ਰਧਾ ਹੈ, ਉਹ ਕੁਝ ਤੈਨੂੰ ਮਿਲ ਜਾਏਗਾ। ਬਾਬਾ ਜੀ ਦੇ ਬਚਨ ਹਨ-

*ਫਰੀਦਾ ਗਰਬੁ ਜਿਨ੍ਾ ਵਡਿਆਈਆ*

ਸੰਗਤ ਵਿਚ ਜਾਣਾ ਹੈ ਤਾਂ ਇਹਨਾਂ ਚੀਜ਼ਾਂ ਨੂੰ ਛੱਡਣ ਦਾ ਯਤਨ ਕਰੀਏ। ਜੇਕਰ ਸੰਗਤ ਵਿਚ ਜਾਣਾ ਹੈ ਆਪਣੀ ਵਡਿਆਈ ਲੈਣ ਲਈ ਕਿ ਚਲੋ ਚਾਰ ਬੰਦੇ ਮੈਨੂੰ ਜਾਣਨ ਲੱਗ

ਪੈਣਗੇ, ਲੋਕਾਂ ਨਾਲ ਮੇਰਾ ਚੰਗਾ ਵਾਹ ਪੈ ਜਾਏਗਾ ਤਾਂ ਚੇਤੇ ਰੱਖਿਉ, ਤਾਲਮੇਲ ਸਮਾਜ ਦਾ ਹੋ ਜਾਏਗਾ, ਮਨ ਫਿਰ ਝੁੱਕ ਗਿਆ। ਗੁਰੂ ਦਾ ਤਾਲ-ਮੇਲ ਤਾਂ ਫਿਰ ਵਿਚੋਂ ਨਿਕਲ ਗਿਆ। ਹਜ਼ੂਰ ਮੇਹਰ ਕਰਦੇ ਹਨ ਕਿ ਜੇ ਤੂੰ ਵਡਿਆਈ ਦੀ ਹਉ ਲੈ ਕੇ ਆਉਣਾ ਚਾਹੁੰਦਾ ਹੈਂ ਤਾਂ ਇਸਨੂੰ ਬਾਹਰ ਰੱਖ ਕੇ ਆਈਂ। ਗੁਰੂ ਤਾਂ ਦਇਆ ਕਰਨਗੇ, ਪਰ ਤੂੰ ਮੀਂਹ ਵਿਚ ਟਿੱਬਾ ਨਾ ਬਣਿਆ ਰਹੀਂ।

*ਫਰੀਦਾ ਗਰਬੁ ਜਿਨ੍ਾ ਵਡਿਆਈਆ ਧਨਿ ਜੋਬਨਿ ਆਗਾਹ॥*

ਜਿਨ੍ਹਾਂ ਨੂੰ ਜਵਾਨੀ ਦਾ ਤੇ ਧਨ ਦਾ ਮਾਣ ਹੈ, ਉਹ ਗੁਰੂ ਨੂੰ ਦੋਸ਼ ਨਾ ਦੇਣ, ਉਹ ਤਾਂ

*ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥*

(ਅੰਗ ੧੩੮੩)

ਹਜ਼ੂਰ ਨੇ ਦੂਜਾ ਬਚਨ ਕੀਤਾ ਕਿ ਬਾਵਨ ਚੰਦਨ ਕੰਢਿਆਂ ਵਾਲੀਆਂ ਝਾੜੀਆਂ ਨੂੰ ਵੀ ਸੁਗੰਧੀ ਦਿੰਦਾ ਹੈ। ਅਰਿੰਡ ਨੂੰ ਅਸੀਂ ਨੀਵਾਂ ਕਹਿੰਦੇ ਹਾਂ, ਪਰ ਜਦੋਂ ਚੰਦਨ ਆਪਣੀ ਸੁਗੰਧੀ ਦੀਆਂ ਲਪਟਾਂ ਛੱਡਦਾ ਹੈ ਤਾਂ ਹਵਾ ਵਿਚ ਮਹਿਕ ਮਿਲ ਕੇ ਬਨਸਪਤੀ ਨੂੰ ਸੁਗੰਧਤ ਕਰਦੀ ਹੈ। ਅਰਿੰਡ ਵਿਚ ਸੁਗੰਧ ਆ ਗਈ। ਜ਼ਮੀਨ 'ਤੇ ਉੱਗੀਆਂ ਹੋਈਆਂ ਝਾੜੀਆਂ ਵਿਚ ਸੁਗੰਧੀ ਆ ਗਈ ਤੇ ਕੋਲ ਖਲੋਤਾ ਬਾਂਸ ਉਹ ਬਿਲਕੁਲ ਸਾਰੀ ਜ਼ਿੰਦਗੀ ਚੰਦਨ ਦੇ ਨੇੜੇ ਖਹਿੰਦਾ ਰਿਹਾ, ਪਰ ਇੰਨਾ ਬਦਕਿਸਮਤ ਕਿ ਉਸਦੇ ਅੰਦਰ ਕਦੀ ਵੀ ਸੁਗੰਧੀ ਨਾ ਆਈ। ਚੰਦਨ ਤਾਂ ਮਹਿਕ ਬਿਖੇਰ ਰਿਹਾ ਹੈ। ਜੇ ਅਸੀਂ ਕਹੀਏ ਕਿ ਇਸ ਵਿਚ ਚੰਦਨ ਦਾ ਦੋਸ਼ ਹੈ ਤਾਂ ਉਸ ਦਾ ਦੋਸ਼ ਨਹੀਂ। ਬਾਂਸ ਆਪਣੇ ਅੰਦਰ ਝਾਤੀ ਮਾਰ ਕੇ ਦੇਖੇ ਕਿ ਇਸਦੇ ਵਿਚ ਕਿੰਨੇ ਔਗੁਣ ਹਨ, ਜਿਨ੍ਹਾਂ ਦੋਸ਼ਾਂ ਕਰਕੇ ਇਸਦੀ ਭਾਵਨਾ ਚੰਦਨ ਪ੍ਰਤੀ ਨਹੀਂ ਬਣ ਸਕੀ। ਕਿਉਂ ? ਪਹਿਲਾ ਕਿ ਇਹ ਗੰਢਾਂ ਵਾਲਾ ਹੈ। ਕਹਿੰਦੇ ਹਨ ਕਿ ਜਿਹੜਾ ਬੰਦਾ ਆਪਣੇ ਅੰਦਰ ਦਾ ਕਪਟ ਗੁਰੂ ਕੋਲ ਆ ਕੇ ਵੀ ਨਹੀਂ ਛੱਡਦਾ ਤਾਂ ਉਸ ਬੰਦੇ ਨੇ ਕਿਹੜੀ ਗੁਰੂ ਦੀ ਕ੍ਰਿਪਾ ਲੈ ਲੈਣੀ ਹੈ। ਗੰਢ ਦਾ ਅਰਥ ਹੈ ਕਪਟ। ਦੂਜਾ ਉਸਦੇ ਅੰਦਰ ਔਗੁਣ ਹੈ ਕਿ ਅੰਦਰੋਂ ਬਿਲਕੁਲ ਖ਼ਾਲੀ ਹੈ। ਤੀਜਾ ਇੰਨਾ ਬਦਕਿਸਮਤ ਹੈ ਕਿ ਜਿੱਥੇ ਖਲੋ ਜਾਂਦਾ ਹੈ ਕੁਲਘਾਤੀ, ਆਪਣੀ ਕੁਲ ਨੂੰ ਆਪੇ ਹੀ ਅੱਗ ਲਾ ਕੇ ਫੂਕਣ ਲੱਗ ਪੈਂਦਾ ਹੈ। ਕਹਿੰਦੇ ਹਨ ਇਸਨੇ ਗੁਰੂ ਕੋਲੋਂ ਕੀ ਲੈਣਾ ਹੈ, ਜਿਸ ਨੇ ਖਲੋਤੇ ਖਲੋਤੇ ਆਪਣੀ ਈਰਖਾ ਦੀ ਅੱਗ ਵਿਚ ਆਪ ਹੀ ਸੜੀ ਜਾਣਾ ਹੈ।

ਗੁਰੂ ਲਈ ਸ਼ਰਧਾ ਕੀ ਹੈ ? ਕਬੀਰ ਜੀ ਨੇ ਆਪਣੀ ਬਾਣੀ ਵਿਚ ਕਿਹਾ ਹੈ-

*ਕਬੀਰ ਬਾਂਸੁ ਬਡਾਈ ਬੂਡਿਆ*

ਕਹਿਣ ਲੱਗੇ ਕਿ ਬਾਂਸ ਖ਼ਤਮ ਹੋ ਗਿਆ ਸਿਰਫ਼ ਵਡਿਆਈ ਵਿਚ।

*ਇਉ ਮਤ ਡੂਬਹੁ ਕੋਇ॥*

ਜੇ ਇਹੋ ਜਿਹੀ ਬਿਰਤੀ ਲੈ ਕੇ ਆ ਗਏ ਫਿਰ ਗੁਰੂ ਦਾ ਦੋਸ਼ ਨਾ ਕੱਢਿਓ, ਕਿਉਂਕਿ-

*ਚੰਦਨ ਕੈ ਨਿਕਟੇ ਬਸੈ ਬਾਸੁ ਸੁਗੰਧੁ ਨ ਹੋਇ॥*

(ਅੰਗ ੧੩੬੫)

ਗੁਰੂ ਲਈ ਅਥਾਹ ਸ਼ਰਧਾ ਹੋਣੀ ਚਾਹੀਦੀ ਹੈ। ਸ਼ਰਧਾ 90% ਨਹੀਂ, 99% ਵੀ ਨਹੀਂ, ਗੁਰੂ ਲਈ ਇੰਨੀ ਸ਼ਰਧਾ ਕਿ 100 ਅੰਕੜੇ ਵੀ ਟੱਪ ਜਾਣ। ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਹੈ ਕਿ ਪ੍ਰਮੇਸ਼ਵਰ ਸਤਿ ਰੂਪ ਹੈ। ਗੁਰੂ ਸਾਹਿਬ ਨੇ ਉਸ ਅਦ੍ਰਿਸ਼ਟ ਨੂੰ ਜਿਹੜਾ ਕਿਸੇ ਦੀ ਦ੍ਰਿਸ਼ਟੀ ਵਿਚ ਨਹੀਂ, ਉਸ ਅਗੋਚਰ ਨੂੰ ਜਿਹੜਾ ਫੜਿਆ ਨਹੀਂ ਜਾ ਸਕਦਾ, ਕਹਿੰਦੇ ਹਨ ਉਸਦੇ ਦਰਸ਼ਨਾਂ ਦਾ ਪ੍ਰਬੰਧ, ਉਸਦੇ ਚਰਨ ਫੜਨ ਦਾ ਪ੍ਰਬੰਧ ਤੇ ਜਿਸਨੂੰ ਰਿਸ਼ੀ-ਮੁਨੀ ਕਈ ਕਈ ਜੁੱਗਾਂ ਦੀ ਤਪੱਸਿਆ ਕਰਕੇ ਵੀ ਨਾ ਪਾ ਸਕੇ, ਉਸਦੇ ਪਾਉਣ ਦਾ ਸਾਨੂੰ ਇਕ ਮੰਤਰ ਦੇ ਗਏ। ਉਹ ਕਹਿੰਦੇ ਹਨ-

*ਸਤਿ ਰੂਪ ਸਤਿਨਾਮ ਕਰਿ ਸਤਿਗੁਰ ਨਾਨਕ ਦੇਉ ਜਪਾਇਆ।*

ਉਹ ਪ੍ਰਮਾਤਮਾ ਜਿਹੜਾ ਸਤਿ ਸਰੂਪ ਹੈ ਜਿਸਦੇ ਵਿਚ ਕੂੜ ਹੈ ਨਹੀਂ।

*ਧਰਮਸਾਲ ਕਰਤਾਰਪੁਰ ਸਾਧਸੰਗਤਿ ਸਚ ਖੰਡੁ ਵਸਾਇਆ॥*

ਕਰਤਾਰਪੁਰ ਸਾਹਿਬ ਦੀ ਧਰਮਸ਼ਾਲਾ ਜਿੱਥੇ ਧੰਨ ਗੁਰੂ ਨਾਨਕ ਸਾਹਿਬ ਨੇ ਸਤਿਸੰਗਤ ਰੂਪੀ ਸੱਚਖੰਡਿ ਬਣਾਇਆ। ਮਹਾਰਾਜ ! ਜਪਾਇਆ ਕਿਵੇਂ ? ਕਹਿਣ ਲੱਗੇ-

*ਵਾਹਿਗੁਰੂ ਗੁਰ ਸਬਦੁ ਸੁਣਾਇਆ॥ ੧ ॥*

(ਵਾਰ ੨੪, ਪਉੜੀ ੧)

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਕ੍ਰਿਪਾ ਕੀਤੀ ਅਤੇ ਵਾਹਿਗੁਰੂ ਗੁਰ ਸ਼ਬਦ ਉਹਨਾਂ ਨੇ ਸਾਨੂੰ ਸੁਣਾਇਆ। ਕਬੀਰ ਸਾਹਿਬ ਦਾ ਬਚਨ ਹੈ, ਭਾਵੇਂ ਉਹ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ, ਕਬੀਰ ਬਚਨਾਵਲੀ ਵਿਚ ਹੈ। ਉਹ ਕਹਿੰਦੇ ਹਨ ਕਿ ਮੇਰੇ ਸਾਹਮਣੇ ਪ੍ਰਮਾਤਮਾ ਤੇ ਗੁਰੂ ਦੋਨੋਂ ਆ ਜਾਣ ਤੇ ਜੇ ਕੋਈ ਮੈਨੂੰ ਇਹ ਕਹੇ ਕਿ ਪਹਿਲਾਂ ਤੂੰ ਕਿਸ ਨੂੰ ਮੱਥਾ ਟੇਕੇਂਗਾ ਤਾਂ ਕਹਿੰਦਾ ਹੈ ਕਿ ਮੈਂ ਅਰਾਧਨਾ ਤਾਂ ਇਸ ਕਰਕੇ ਕਰਦਾ ਰਿਹਾ ਕਿ ਪ੍ਰਮਾਤਮਾ ਮਿਲੇ। ਗੁਰੂ ਤੇ ਰੱਬ ਦੋਨੋਂ ਮੇਰੇ ਸਾਹਮਣੇ ਆ ਜਾਣ ਤਾਂ ਕਹਿਣ ਲੱਗੇ ਕਿ ਮੈਂ ਪ੍ਰਮਾਤਮਾ ਵੱਲ ਨਹੀਂ, ਮੈਂ ਗੁਰੂ ਵੱਲ ਜਾਵਾਂਗਾ ਤੇ ਗੁਰੂ ਦੇ ਚਰਨ ਫੜਾਂਗਾ, ਜਿਸਨੇ ਦਇਆ ਕਰਕੇ ਮੈਨੂੰ ਪ੍ਰਮਾਤਮਾ ਦਿਖਾ ਦਿੱਤਾ। ਇਸਦਾ ਮਤਲਬ ਗੁਰੂ ਨੂੰ ਵਿਚੋਂ ਕੱਢੀਂ ਨਾ। ਉਹਨਾਂ ਦਾ ਦੋਹਾ ਆਮ ਪੜ੍ਹਿਆ ਜਾਂਦਾ ਹੈ-

*ਗੁਰੂ ਗੋਬਿੰਦ ਦੋਊ ਖੜੇ ਕਾ ਕੇ ਲਾਗੋਂ ਪਾਏ।*

ਕਿਸ ਦੇ ਪੈਰਾਂ ਨਾਲ ਜੁੜਾਂ ? ਮੁਹੰਮਦ ਸ਼ਾਹ ਰੰਗੀਲੇ ਨੂੰ ਫਤਿਹ ਕੀਤਾ ਨਾਦਰ ਨੇ। ਆਪ ਨੂੰ ਪਤਾ ਹੈ ਕਿ ਰੰਗੀਲੇ ਨੇ ਆਪਣੀ ਧੀ ਦਾ ਰਿਸ਼ਤਾ ਨਾਦਰ ਦੇ ਪੁੱਤਰ ਨਾਸਰ ਨਾਲ ਕੀਤਾ। ਮੁਹੰਮਦ ਸ਼ਾਹ ਰੰਗੀਲਾ ਤੇ ਨਾਦਰ ਸ਼ਾਹ ਦੋਨੋਂ ਬੈਠੇ ਹਨ ਤੇ ਜਾਮ ਭਰ ਕੇ ਨੌਕਰ ਲੈ

ਕੇ ਆਇਆ। ਹੁਣ ਉਹ ਸੋਚਦਾ ਹੈ ਕਿ ਪਹਿਲਾਂ ਨਾਦਰ ਅੱਗੇ ਕਰਾਂ ਕਿ ਪਹਿਲਾਂ ਮੁਹੰਮਦ ਸ਼ਾਹ ਰੰਗੀਲੇ ਅੱਗੇ ਕਰਾਂ। ਕਹਿੰਦੇ ਹਨ ਕਿ ਉਸਨੇ ਪਹਿਲਾਂ ਜਿਹੜੀ ਛੱਕਣ ਵਾਲੀ ਵਸਤੂ ਸੀ, ਉਹ ਮੁਹੰਮਦ ਸ਼ਾਹ ਰੰਗੀਲੇ ਅੱਗੇ ਕੀਤੀ ਤੇ ਨਾਦਰ ਨੇ ਅੱਖਾਂ ਭਰ ਕੇ ਦੇਖਿਆ ਤੇ ਉਹ ਨਾਲ ਹੀ ਸਮਝ ਗਿਆ ਅਤੇ ਕਹਿਣ ਲੱਗਾ ਕਿ ਮੇਰੀ ਕੀ ਹਸਤੀ ਕਿ ਮੈਂ ਸ਼ਹਿਨਸ਼ਾਹ ਅੱਗੇ ਕੁਝ ਪੇਸ਼ ਕਰ ਸਕਾਂ। ਮਤਲਬ ਆਪਣੇ ਮਾਲਕ ਦਾ ਵਫ਼ਾਦਾਰ ਰਿਹਾ ਉਹ। ਉਸਨੇ ਕਿਹਾ ਕਿ ਸ਼ਹਿਨਸ਼ਾਹਾਂ ਨੂੰ ਤਾਂ ਬਾਦਸ਼ਾਹ ਹੀ ਦੇ ਸਕਦੇ ਹਨ। ਉਹ ਆਪਣੇ ਮਾਲਕ ਦਾ ਇੰਨਾ ਵਫ਼ਾਦਾਰ ਹੈ ਤੇ ਸਿੱਖ ਨੂੰ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਕਿੰਨਾ-ਕੁ ਵਫ਼ਾਦਾਰ ਹੋਣਾ ਚਾਹੀਦਾ ਹੈ। ਕਬੀਰ ਜੀ ਕਹਿੰਦੇ ਹਨ-

*ਗੁਰ ਗੋਬਿੰਦ ਦੋਊ ਖੜੇ ਕਾ ਕੇ ਲਾਗੋਂ ਪਾਏ।*
*ਬਲਿਹਾਰੀ ਗੁਰ ਆਪਣੇ ਜਿਨ ਗੋਬਿੰਦ ਦੀਆ ਮਿਲਾਏ।*

ਮੈਂ ਗੁਰੂ ਤੋਂ ਕੁਰਬਾਨ ਹਾਂ, ਜਿਸਨੇ ਰੱਬ ਨਾਲ ਮੇਰੇ ਵਰਗੇ ਮੂਰਖ ਨੂੰ ਮਿਲਾ ਦਿੱਤਾ।

ਦੇਖੋ ਗੁਰੂ ਤਾਂ ਇੰਨੇ ਸਮਰੱਥ ਹਨ ਕਿ ਅਸੀਂ ਉਸਦੀ ਵਿਆਖਿਆ ਨਹੀਂ ਕਰ ਸਕਦੇ। ਇਕੱਲਾ ਭੱਖਦਾ ਹੋਇਆ ਕੋਲਾ ਆਪਣੇ ਹੱਥ ਦੀ ਹਥੇਲੀ 'ਤੇ ਰੱਖ ਲਉ। ਦੋ-ਮਿੰਟ, ਚਾਰ-ਮਿੰਟ, ਪੰਜ-ਦੱਸ ਮਿੰਟ ਰੱਖ ਲਵਾਂਗੇ, ਪਰ ਉਹਨਾਂ ਕੋਲਿਆਂ ਵਿਚ ਲਾਲ ਹੋਏ ਲੋਹੇ ਦੇ ਨਿੱਕੇ ਜਿਹੇ ਟੁਕੜੇ ਨੂੰ ਇਕ ਵਾਰੀ ਟੱਚ ਕਰਕੇ ਦੇਖੋ ਤਾਂ ਨਾਲ ਹੀ ਚਮੜੀ ਪੁੱਟ ਕੇ ਲੈ ਜਾਵੇਗਾ। ਤੂੰ ਕੋਲੇ ਨੂੰ ਤਾਂ ਪਲਟ ਸਕਦਾ ਹੈਂ, ਪਰ ਜਿਹੜਾ ਤੱਪ ਕੇ ਉਸਦਾ ਰੂਪ ਹੋ ਗਿਆ ਹੈ, ਉਸਨੂੰ ਸਪਰਸ਼ ਕਰਕੇ ਦੇਖੀਂ, ਕੋਲੇ ਨਾਲੋਂ ਕਈ ਗੁਣਾ ਵੱਧ ਉਹ ਤਪਸ਼ ਆਪਣੇ ਵਿਚ ਲੈ ਕੇ ਬੈਠਾ ਹੈ। ਭੱਟਾਂ ਨੇ ਬਾਣੀ ਵਿਚ ਜਦੋਂ ਕਿਹਾ ਤਾਂ ਉਹਨਾਂ ਨੇ ਕੋਈ ਸ਼ੰਕਾ ਨਹੀਂ ਕੀਤਾ। ਅਸੀਂ ਇਥੇ ਇਹ ਵੀ ਸ਼ਬਦ ਵਰਤਦੇ ਹਾਂ ਕਿ ਜਦੋਂ ਕਿਤੇ ਪ੍ਰਮਾਤਮਾ ਦੀ ਗੱਲ ਆਉਂਦੀ ਹੈ ਕਿ ਪ੍ਰਮਾਤਮਾ ਜੂਨਾਂ ਵਿਚ ਨਹੀਂ ਆਉਂਦਾ। ਪਿਆਰਿਉ ! ਗੁਰੂ ਜੀ ਜੂਨਾਂ ਵਿਚ ਆਏ ਹਨ। ਜੂਨ ਤਾਂ ਇਕ ਪ੍ਰੋਸੈੱਸ ਹੈ, ਕੀੜੇ ਪਤੰਗੇ ਹਾਥੀ ਘੋੜੇ ਬਲਦ ਬਣ ਬਣ ਕੇ, ਕੀ ਗੁਰੂ ਜੋਤ ਇਸ ਤਰ੍ਹਾਂ ਆਈ ? ਬਿਲਕੁਲ ਨਹੀਂ। ਜੇ ਕਿਤੇ ਭਾਈ ਸਾਹਿਬ ਭਾਈ ਨੰਦ ਲਾਲ ਜੀ ਦੀਆਂ ਨਜ਼ਰਾਂ ਨਾਲ ਦੇਖੋ ਕਿ ਗੁਰੂ ਕੀ ਹੈ। ਗੁਰੂ ਅਰਜਨ ਸਾਹਿਬ ਨੇ ਆਪਣੀ ਮੁਬਾਰਕ ਰਸਨਾ ਤੋਂ ਕਿਹਾ-

*ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥*
*ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ॥*

(ਅੰਗ ੧੩੮੭)

ਭੱਟਾਂ ਨੂੰ ਪੁੱਛ ਕੇ ਦੇਖੋ। ਗੁਰੂ ਅਮਰਦਾਸ ਜੀ ਲਈ ਕਹਿ ਰਹੇ ਹਨ-

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*

(ਅੰਗ ੧੪੦੮)

*ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥*

(ਅੰਗ ੧੩੯੫)

ਸਾਡੀ ਸ਼ਰਧਾ ਅਸੀਂ ਦੇਖੀਏ। ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਅਸੀਂ ਤਾਂ ਕਦੀ ਕਿਸੇ ਨੂੰ ਬਖ਼ਸ਼ਦੇ ਨਹੀਂ, ਕਿਉਂਕਿ ਅੰਦਰ ਦੀ ਹਉਮੈ ਕਿਸੇ ਨੂੰ ਬਖ਼ਸ਼ਿਸ਼ ਥੋੜੀ ਦਿੰਦੀ ਹੈ। ਕੋਈ ਬੰਦਾ ਕੱਲ ਤੱਕ ਗੁਨਾਹ ਕਰਦਾ ਰਿਹਾ ਹੈ। ਮਾਲਕ ਮੇਹਰ ਕਰੇ, ਅੱਜ ਉਹ ਬੰਦਗੀ ਕਰੇ ਅੰਦਰੋਂ ਚੱਲ ਪਵੇ ਤਾਂ ਅਸੀਂ ਉਸਦੀ ਬੰਦਗੀ ਦੀ ਗੱਲ ਨਹੀਂ ਕਰਾਂਗੇ, ਕਹਾਂਗੇ ਕਿ ਛੱਡੋ ਪਰਾਂ ਕੱਲ ਤੱਕ ਕੀ ਸੀ। ਪਿਆਰਿਉ ! ਕੱਲ ਤੱਕ ਬੀਤੇ ਤੱਕ ਨਾ ਦੇਖੋ ਕੀ ਸੀ, ਅੱਜ ਦੇਖੋ ਵਰਤਮਾਨ ਵਿਚ ਉਹ ਕੀ ਹੈ। ਜਿਸ ਦਿਨ ਧੰਨ ਗੁਰੂ ਰਾਮਦਾਸ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਏ, ਲੋਕਾਂ ਟਿੱਚਰਾਂ ਕੀਤੀਆਂ। ਮਾਂ-ਬਾਪ ਨਹੀਂ ਸਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਇਹ ਤੁੱਕ ਇਸ ਗੱਲ ਦੀ ਪ੍ਰੋੜ੍ਹਤਾ ਕਰਦੀ ਹੈ ਕਿ ਲੋਕਾਂ ਨੇ ਟਿੱਚਰਾਂ ਕੀਤੀਆਂ ਤੇ ਗੁਰੂ ਅਮਰਦਾਸ ਨੇ ਕਿਹਾ ਕਿ ਜਿਹੜਾ ਇਹਨਾਂ ਨਾਲ ਟਿੱਚਰ ਕਰੇਗਾ, ਉਸਨੇ ਰੱਬ ਨੂੰ ਕਿਥੋਂ ਪਾ ਲੈਣਾ ਹੈ। ਤੁਸੀਂ ਬਚਨ ਪੜ੍ਹਦੇ ਹੋ-

*ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ॥*

(ਅੰਗ ੯੨੪)

ਸ਼ਰਧਾ ਵਾਲੀਆਂ ਅੱਖਾਂ ਨੇ ਇਕੋ ਗੱਲ ਕਹੀ ਕਿ

*ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥*

(ਅੰਗ ੯੬੮)

ਕਿਵੇਂ ਸਮਝ ਪਏਗੀ ਕਿ ਗੁਰੂ ਪ੍ਰਮੇਸ਼ਰ ਹੈ। ਗੁਰੂ ਸਾਹਿਬ ਨੇ ਅੰਮ੍ਰਿਤ ਬਚਨ ਕਿਹਾ ਹੈ। ਕਹਿੰਦੇ ਹਨ ਕਿ ਬਾਣੀ ਨਾਲ ਜਿਉਂ ਜਿਉਂ ਜੁੜੇਂਗਾ ਤਿਉਂ ਤਿਉਂ ਸਮਝ ਪਵੇਗੀ। ਬਾਬਾ ਜੀ ਦਾ ਬਚਨ ਆਉਂਦਾ ਹੈ-

*ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ॥*
*ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ॥*
*ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ॥*
*ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ॥*
*ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥*
*ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*

(ਅੰਗ ੪੪੨)

ਕਹਿਣ ਲੱਗੇ, ਗੁਰਮੁਖਾ ! ਪ੍ਰਮੇਸ਼ਵਰ ਰੂਪ ਜਾਣ ਕੇ ਪੂਜ।

*ਗੁਰ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ॥*
*ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ॥*

ਗੁਰੂ ਜੀ ਜਿੰਦ ਦੇ ਦਾਤੇ ਹਨ। ਜਿੰਦ ਨੂੰ ਲੋੜ ਪੈਣੀ ਹੈ ਨਾਮ ਦੀ। ਜਿੰਦ ਨੂੰ ਲੋੜ ਪੈਣੀ ਹੈ ਸ਼ਬਦ ਦੀ। ਜਿੰਦ ਦਾ ਦਾਤਾ ਗੁਰੂ ਹੈ, ਬਾਕੀ ਜਿੰਨੇ ਅਸੀਂ ਦਾਤੇ ਮੰਨਦੇ ਹਾਂ, ਇਹ ਤਨ ਦੇ ਦਾਤੇ ਹਨ। ਜੇ ਕੋਈ ਮੰਨ ਵੀ ਲਏ ਕਿ ਕਿਸੇ ਦੇ ਤਨ ਢੱਕਣ ਨੂੰ ਕੱਪੜੇ ਦੇ ਦਿੱਤੇ, ਕਿਸੇ ਦੇ ਛੱਕਣ ਲਈ ਭੋਜਨ ਦੇ ਦਿੱਤਾ, ਕਿਸੇ ਦੀ ਜ਼ਿੰਦਗੀ ਵਿਚ ਕੋਈ ਕੰਮ ਕਰਨ ਲਈ ਚਾਰ ਪੈਸੇ ਦੇ ਦਿੱਤੇ ਪਰ ਜਿੰਦ ਲਈ ਕੋਈ ਕਿਸੇ ਨੂੰ ਨਹੀਂ ਦੇ ਸਕਦਾ। ਜਿੰਦ ਦਾ ਦਾਤਾ ਕੇਵਲ ਗੁਰੂ ਹੈ। ਜਿੰਦ ਨੂੰ ਨਾਮ ਦਾ ਭੋਜਨ ਚਾਹੀਦਾ ਹੈ। ਜਿੰਦ ਨੂੰ ਪੱਤ ਦਾ ਬਸਤਰ ਚਾਹੀਦਾ ਹੈ। ਜਿੰਦ ਨੂੰ ਚਾਹੀਦਾ ਹੈ ਅੰਦਰ ਦਾ ਖੇੜਾ ਤੇ ਜੀਅ ਦਾ ਦਾਤਾ ਕੇਵਲ ਗੁਰੂ ਹੈ। ਬਾਬਾ ਜੀ ਕਹਿੰਦੇ ਹਨ ਕਿ ਫਿਰ ਹੁਣ ਪੂਜੀਏ ਕਿਵੇਂ ?

*ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ॥*

ਜੇ ਗੁਰੂ ਨੂੰ ਪੂਜਣਾ ਚਾਹੁੰਦਾ ਹੈਂ ਤਾਂ ਸਭ ਤੋਂ ਉੱਚਾ ਵੀਚਾਰ ਇਹ ਹੈ ਕਿ ਜੋ ਗੁਰੂ ਜੀ ਕਹਿੰਦੇ ਹਨ, ਉਹ ਬਚਨ ਕਮਾ ਲੈ। ਹੁਣ ਬਚਨ ਕਮਾਏ ਨਾ ਤੇ ਕੇਵਲ ਬਾਹਰ ਦੀ ਪੂਜਾ ਕਰੇ। ਅਸੀਂ ਗੁਰਦੁਆਰੇ 'ਤੇ ਇੰਨੇ ਲੱਖ ਲਾ ਦਿੱਤਾ, ਸਾਡੀ ਪਾਲਕੀ ਇੰਨੇ ਦੀ ਬਣੀ। ਸਾਡੇ ਰੁਮਾਲੇ ਇੰਨੇ ਦੇ ਬਣਦੇ ਹਨ। ਕੀ ਗੱਲਾਂ ਹਨ ਇਹ ? ਕੀ ਗੁਰੂ ਜੀ ਦੇ ਬਚਨ ਕਮਾਏ ? ਗੁਰੂ ਜੀ ਦੇ ਸ਼ਬਦ ਨੂੰ ਅਸੀਂ ਮੰਨਿਆ ? ਜੇ ਨਹੀਂ ਮੰਨਿਆ ਤਾਂ ਪਿਆਰਿਉ ! ਇਹ ਬਾਹਰ ਦੀ ਪੂਜਾ ਕੇਵਲ ਇਕ ਦਿਖਾਵਾ ਬਣ ਕੇ ਰਹਿ ਜਾਏਗੀ। ਫਿਰ ਅਸੀਂ ਕਹਾਂਗੇ ਕਿ ਬਚਨ ਕਮਾਵਣੇ ਦਾ ਅਰਥ ਕੀਰਤਨ ਕਰੀਏ ? ਇਹ ਵੀ ਅਜੇ ਕਮਾਵਣੇ ਨਹੀਂ। ਆਪ ਕਹੋਗੇ ਕੀਰਤਨ ਕਿਉਂ ਨਹੀਂ ਕਮਾਵਣੇ ? ਕਥਾ ਕਰੀਏ ਇਹ ਕਮਾਵਣੇ ? ਪਾਠ ਪੜ੍ਹੀਏ ਇਹ ਕਮਾਵਣੇ ? ਇਹ ਕਮਾਉਣ ਵਾਲੇ ਪਾਸੇ ਸਾਨੂੰ ਸੇਧ ਦਿੰਦੇ ਹਨ। ਕਮਾਵਣੇ ਤੇ ਤਾਂ ਹਨ ਜੇ ਅਸੀਂ ਬਾਹਰ ਵਿਚਰ ਕੇ ਵੀ ਉਹੋ ਜਿਹੀ ਜ਼ਿੰਦਗੀ ਜੀਵੀਏ। ਬਾਬਾ ਜੀ ਨੇ ਕਿਹਾ ਹੈ-

*ਸੇਵਕ ਸਿਖ ਪੂਜਣ ਸਭਿ ਆਵਹਿ*
*ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥*
*ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ*
*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥੧॥*

(ਅੰਗ ੬੬੯)

ਅਸੀਂ ਕਹਿੰਦੇ ਹਾਂ ਕਿ ਕੀਰਤਨ ਕਰਦਿਆਂ ਫਲਾਨੇ ਬੜੇ ਬੈਰਾਗ ਵਿਚ ਸਨ। ਨਹੀਂ ਗੁਰਮੁਖੋ ! ਨਹੀਂ ਜੇ ਭਾਵਨੀ। ਆਪਣਾ ਤਾਂ ਸੁਭਾਅ ਹੈ, ਮਿੱਟੀ ਦੇ ਬਰਤਨ ਤਾਂ ਸਿੰਮਦੇ ਦੇਖੇ ਨੇ ਪਰ ਯਾਦ ਰੱਖਿਉ, ਮੈਟਲ ਵੀ ਸਿੰਮਦਾ ਹੈ। ਅਸੀਂ ਸਟੀਲ ਦਾ ਭਾਂਡਾ ਲੈਂਦੇ ਹਾਂ ਤੇ ਸਟੀਲ

ਠੋਸ ਹੀ ਹੈ ਨਾ। ਜਦੋਂ ਉਸਦੇ ਵਿਚ ਠੰਢਾ ਪਾਣੀ ਪਾਉ ਤਾਂ ਬੂੰਦਾਂ ਉਸਦੇ ਬਾਹਰ ਵੀ ਆ ਜਾਂਦੀਆਂ ਹਨ। ਸਟੀਲ ਦੇ ਗਿਲਾਸ ਵਿਚ ਪਾਣੀ ਪਾਈਏ ਤਾਂ ਬੂੰਦਾਂ ਉਸ ਦੀਆਂ ਵੀ ਬਾਹਰ ਦਿੱਸਣ ਲੱਗ ਪੈਂਦੀਆਂ ਹਨ। ਪਰ ਕੀ ਬਾਹਰ ਬੂੰਦਾਂ ਆਉਣ ਦੇ ਨਾਲ ਸਟੀਲ ਪਿਘਲ ਗਿਆ ਹੈ ? ਨਹੀਂ, ਅੱਖਾਂ ਦੀਆਂ ਬੂੰਦਾਂ ਦਾ ਅਰਥ ਕਈ ਵਾਰੀ ਸਟੀਲ ਦੇ ਭਾਂਡੇ ਵਿਚ ਪਿਆ ਹੋਇਆ ਪਾਣੀ ਵੀ ਹੋ ਸਕਦਾ ਹੈ। ਸ਼ਬਦ ਕਮਾ।

ਗੁਰੂ ਗੋਬਿੰਦ ਸਿੰਘ ਜੀ ਨੇ ਇਕ ਬਚਨ ਕਿਹਾ ਕਿ ਜੇ ਰੋਂਦਿਆਂ ਰੱਬ ਰੀਝ ਜਾਂਦਾ ਹੈ ਤਾਂ ਜਿਥੇ ਮੌਤਾਂ ਹੁੰਦੀਆਂ ਹਨ, ਉਥੇ ਕੀਰਣੇ ਪੈਂਦੇ ਹਨ। ਰੋਂਦਿਆਂ ਤਾਂ ਮਰੇ ਹੋਏ ਵੀ ਵਾਪਿਸ ਨਹੀਂ ਆਏ, ਫਿਰ ਰੋਣ ਨਾਲ ਪ੍ਰਮਾਤਮਾ ਕਿਥੋਂ ਆ ਜਾਏਗਾ। ਦੇਖੋ, ਡੱਡੂ ਨਹਾਉਂਦਾ ਹੈ। ਕੀ ਡੱਡੂ ਦੇ ਨਹਾਉਣ ਨਾਲ ਉਸ ਨੂੰ ਕੁਝ ਪ੍ਰਾਪਤੀ ਹੋ ਗਈ ਹੈ ? ਕੀ ਜੰਗਲ ਵਿਚ ਘੁੰਮਣ ਨਾਲ ਬਾਂਦਰ ਕੁਝ ਪ੍ਰਾਪਤ ਕਰ ਗਿਆ ਹੈ ? ਹਜ਼ੂਰ ਕਹਿੰਦੇ ਹਨ ਕਿ ਜੇ ਚਹਿਕਣਾ ਹੈ ਤਾਂ ਚਿੜੀਆਂ ਤੇਰੇ ਤੋਂ ਪਹਿਲਾਂ ਚਹਿਕਦੀਆਂ ਹਨ। ਤੂੰ ਕਿਹੜੇ ਪਾਸੇ ਤੁਰਿਆ ਹੈਂ। ਅਖ਼ੀਰ 'ਤੇ ਕਹਿੰਦੇ ਹਨ ਕਿ ਪੰਡਿਤ ਹੋਵੇ ਤੇ ਭਾਵੇਂ ਸਿੱਖ ਹੋਵੇ, ਕੀਰਤਨੀਆ ਹੋਵੇ ਤੇ ਭਾਵੇਂ ਕੋਈ ਹੋਰ ਹੋਵੇ, ਜੇ ਮੰਨਿਆ ਨਹੀਂ ਤਾਂ ਫਿਰ ਕੀ ਅਸੀਂ ਗੁਰੂ ਜੀ ਨੂੰ ਮੰਨ ਲਿਆ ? ਗੁਰੂ ਜੀ ਦੇ ਬਚਨ ਮੰਨਣੇ ਹਨ। ਗੁਰੂ ਦੀ ਤਾਂ ਰੱਬ ਵੀ ਨਹੀਂ ਮੋੜਦਾ। ਇਕ ਰਾਮਕਲੀ ਦੀ ਵਾਰ ਵਿਚ ਤੁੱਕ ਆਉਂਦੀ ਹੈ-

*ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ॥*

ਤੂੰ ਗੁਰੂ ਦੀਆਂ ਮੋੜ ਗਿਆ ਪਰ ਚੇਤੇ ਰੱਖੀਂ, ਗੁਰੂ ਦੀ ਤਾਂ ਰੱਬ ਵੀ ਨਹੀਂ ਮੋੜਦਾ। ਆਖਣ ਦੀ ਦੇਰ ਹੈ ਸੱਚਾ ਨਾਲ ਹੀ ਉਹਨਾਂ ਦੀ ਗੱਲ 'ਤੇ ਅਮਲ ਕਰ ਦਿੰਦਾ ਹੈ।

*ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ॥*

(ਅੰਗ ੯੬੭)

ਉਹਨਾਂ ਦੀ ਗੱਲ ਰੱਬ ਦੀ ਦਰਗਾਹ ਵਿਚ ਮੰਨੀ ਜਾਂਦੀ ਹੈ। ਇੰਨੀ ਮੰਨੀ ਜਾਂਦੀ ਹੈ-

*ਜਾ ਕਾ ਕਹਿਆ ਦਰਗਹ ਚਲੈ॥*

(ਅੰਗ ੧੮੬)

ਜਿਸ ਦੀ ਗੱਲ ਰੱਬ ਦੀ ਦਰਗਾਹ ਤੱਕ ਚੱਲਦੀ ਹੈ। ਗੁਰੂ ਦੇ ਬਚਨਾਂ ਨੂੰ ਮੰਨ। ਜੇ ਗੁਰੂ ਜੀ ਨੇ ਕਿਹਾ ਅੰਮ੍ਰਿਤ ਦੀ ਦਾਤ ਲੈ ਕੇ ਬਾਣੀ ਪੜ੍ਹਨੀ ਹੈ ਤਾਂ ਅਸੀਂ ਕਿਹੜੀ ਸਿਆਣਪ 'ਤੇ ਜੀਉਂਦੇ ਪਏ ਹਾਂ। ਕਿਉਂ ਨਹੀਂ ਗੁਰੂ ਸਾਹਿਬ ਤੋਂ ਅੰਮ੍ਰਿਤ ਦੀ ਦਾਤ ਲੈਂਦੇ ਪਏ। ਅਸੀਂ ਕਹਾਂਗੇ ਜੀ ਧੱਕਾ ਕੀਤਾ ਜਾਂਦਾ ਹੈ ਅੰਮ੍ਰਿਤ ਛਕਾਉਣ ਲਈ। ਜੇ ਅਸੀਂ ਗੁਰੂ ਨਾਨਕ ਸਾਹਿਬ ਦੀ ਬੇੜੀ ਵਿਚ ਬੈਠਣਾ ਹੈ ਤਾਂ ਸਾਹਮਣੇ ਬੈਠ ਕੇ ਕਹੀਏ ਕਿ ਗੁਰੂ ਗੋਬਿੰਦ ਸਿੰਘ ਜੀ, ਬੇੜੀ ਤੇਰੀ ਵਿਚ ਬੈਠਾਂਗੇ ਪਰ ਤੇਰੀ ਪ੍ਰਵਾਹ ਅਸੀਂ ਨਹੀਂ ਕਰਨੀ। ਚੇਤੇ ਰੱਖਿਉ, ਜਿਹੜੀ ਮਲਾਹ ਦੀ ਬੇੜੀ ਵਿਚ ਬੈਠੀਏ, ਫਿਰ ਉਸ ਦੇ ਅਨੁਸਾਰ ਹੀ ਬੈਠਣਾ ਚਾਹੀਦਾ ਹੈ। ਜੇ ਆਪਣੀ ਮਰਜ਼ੀ ਕਰਾਂਗੇ

ਫਿਰ ਬੋੜੇ ਵਿਚ ਕਿੰਨੀ ਕੁ ਥਾਂ ਮਿਲ ਜਾਏਗੀ। ਹਜ਼ੂਰ ਦੀ ਰਾਏ ਡੱਲੇ ਨੇ ਘੱਟ ਸੇਵਾ ਕੀਤੀ ਹੈ ? ਇੰਨੀ ਸੇਵਾ ਕੀਤੀ ਕਿ ਗੁਰੂ ਸਾਹਿਬ ਕਹਿੰਦੇ ਹਨ ਕਿ ਸਿਆਣਪ ਵਿਚ ਜੀਉਂਦਾ ਪਿਆ ਜੇ। ਧਨ ਦੇ ਮਾਣ ਵਿਚ ਜੀਉਂਦਾ ਪਿਆ ਹੈ। ਇਸਨੂੰ ਪਤਾ ਹੀ ਕੋਈ ਨਹੀਂ, ਜਿਨ੍ਹਾਂ ਟੁੱਕੜੇ ਟੁੱਕੜੇ ਕਰਕੇ ਗੁਰੂ ਤੋਂ ਕੁਰਬਾਨ ਕਰਾਇਆ, ਉਹ ਕਿੰਨੇ ਕੁ ਉੱਚੇ ਜੀਵਨ ਵਾਲੇ ਸਨ। ਮਾਤਾ ਸਾਹਿਬ ਕੌਰ ਤੇ ਮਾਤਾ ਸੁੰਦਰੀ ਜੀ ਆਏ, ਪਰ ਘਰ ਨਹੀਂ ਗਏ। ਬਾਹਰ ਟੈਂਟ ਲੱਗਾ, ਉਥੇ ਸਤਿਕਾਰ ਯੋਗ ਮਾਤਾਵਾਂ ਰਹੀਆਂ। ਡੱਲੇ ਨੇ ਕਿਹਾ ਕਿ ਆਉ ਕਰੋ ਕ੍ਰਿਪਾ, ਦਰਸ਼ਨ ਦਿਉ ਤੇ ਜਦੋਂ ਸੱਚੇ ਪਾਤਿਸ਼ਾਹ ਨੂੰ ਹੱਥ ਜੋੜ ਕੇ ਕਿਹਾ ਮਾਲਕ ਜੀ ! ਸਾਨੂੰ ਵੀ ਪੀੜੀ ਜਿੰਨੀ ਆਪਣੇ ਕੋਲ ਥਾਂ ਦੇ ਦਿਆ ਜੇ। ਗੁਰੂ ਸਾਹਿਬ ਨੇ ਕਿਹਾ, ਪੀੜੀ ਜਿੰਨੀ ਮੰਗਦਾ ਹੈਂ, ਸੂਈ ਜਿੰਨੀ ਵੀ ਅਜੇ ਨਹੀਂ ਬਣਾਈ। ਕਹਿਣ ਲੱਗਾ, ਹੱਦ ਹੋ ਗਈ। ਕਹਿੰਦੇ ਹਨ, ਜਿਹੋ ਜਿਹੀ ਸੇਵਾ ਕੀਤੀ, ਉਹੋ ਜਿਹਾ ਮਿਲੇਗਾ। ਧਨ ਦੀ ਸੇਵਾ ਕੀਤੀ, ਧਨ ਮਿਲ ਜਾਏਗਾ। ਜ਼ਮੀਨ 'ਤੇ ਥਾਂ ਦਿੱਤੀ ਹੈ। ਚਲੋ ਜ਼ਮੀਨ ਤੇਰੀ ਵੱਧ ਜਾਏਗੀ। ਕਹਿੰਦੇ ਹਨ ਕਿ ਆਪਣੇ ਅੰਦਰ ਝਾਤੀ ਮਾਰ ਕੇ ਦੇਖ ਕੀ ਆਪਣੇ ਅੰਦਰ ਥਾਂ ਦਿੱਤੀ ਹੈ ਗੁਰੂ ਨੂੰ ? ਉਸਨੇ ਕਿਹਾ, ਮਹਾਰਾਜ ! ਸਮਝਿਆ ਨਹੀਂ। ਕਹਿਣ ਲੱਗੇ ਅੰਮ੍ਰਿਤ ਦੀ ਦਾਤ ਲੈ ਤੇ ਫਿਰ ਪ੍ਰਮਾਤਮਾ ਦੇ ਚਰਨਾਂ ਨਾਲ ਜੁੜ। ਜੇ ਸਮਰੱਥ ਗੁਰੂ ਜੀ ਇਹ ਬਚਨ ਕਰਦੇ ਹਨ ਤਾਂ ਪਿਆਰਿਉ ! ਸਾਨੂੰ ਇਹਨਾਂ ਤੋਂ ਸੇਧ ਲੈਣੀ ਚਾਹੀਦੀ ਹੈ ਕਿ ਗੁਰ ਕੇ ਬਚਨ ਕਮਾਵਣੇ। ਫਿਰ ਲੈ ਕੇ ਅੰਮ੍ਰਿਤ ਦੀ ਦਾਤ ਤੇ ਸ਼ਬਦ ਨਾਲ ਜੁੜੋ। ਹਜ਼ੂਰ ਕਹਿੰਦੇ ਹਨ ਕਿ ਇਹ ਸਭ ਤੋਂ ਸੱਚੀ ਵੀਚਾਰ ਹੈ। ਸੱਚੇ ਪਾਤਿਸ਼ਾਹ ! ਕਿਵੇਂ ਕਮਾਈਏ ?

*ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥ ੧ ॥*

ਜਿੰਨੀ ਦੇਰ ਤੱਕ ਤੂੰ ਗੁਰੂ ਦੀ ਸੰਗਤ ਵਿਚ ਬੈਠ ਕੇ ਜੱਪਦਾ ਨਹੀਂ, ਉੱਨੀ ਦੇਰ ਤੱਕ ਮਾਇਆ ਦਾ ਮੋਹ ਪਕੜੀ ਰੱਖੇਗਾ। ਗੁਰੂ ਨੇ ਕਿਹਾ, ਪ੍ਰਮਾਤਮਾ ਨੂੰ ਗੁਰੂ ਜਾਣ ਕੇ ਪਿਆਰ ਕਰਨ ਦੀ ਜਾਚ ਤਾਂ ਆਏਗੀ ਜੇ ਗੁਰੂ ਦੀ ਸੰਗਤ ਵਿਚ ਬੈਠੇਂਗਾ। ਸੱਚੇ ਪਾਤਿਸ਼ਾਹ ! ਫਿਰ ਸੰਗਤ ਕਰਕੇ ਕੀ ਹੋਵੇਗਾ ? ਕਹਿਣ ਲੱਗੇ-

*ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥*
*ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥ ੧ ॥ ਰਹਾਉ ॥*

ਮੇਰੇ ਵੀਰਾ, ਪ੍ਰਮਾਤਮਾ ਦੇ ਨਾਮ ਨੂੰ ਸੰਭਾਲ ਲੈ। ਜਿੰਨਾ ਸਾਂਭ ਸਕਦਾ ਹੈਂ ਸਾਂਭ ਲੈ ਤਾਂ ਹੀ ਤੇਰੀ ਘਾਲਣਾ ਪੂਰਨ ਹੋਵੇਗੀ। ਆਉ ਕਰੋ ਕ੍ਰਿਪਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥



## ਸੰਪਾਦਕ



## ਭਾਈ ਪਰਮਜੀਤ ਸਿੰਘ ਖ਼ਾਲਸਾ

ਪ੍ਰਧਾਨ, ਸਿੱਖ ਸਟੂਡੈਂਟਸ ਫੈਡਰੇਸ਼ਨ (ਮਹਿਤਾ)

## ਭਾਈ ਪਿੰਦਰਪਾਲ ਸਿੰਘ 'ਕਥਾ ਵਾਚਕ' ਦੀਆਂ ਛੱਪੀਆਂ ਹੋਰ ਪੁਸਤਕਾਂ































ISBN 81-7601-959-3
